ੴ ਸਤਿਗੁਰ ਪ੍ਰਸਾਦਿ

# ਭਟ ਅਤੇ ਪਾਂਡੇ ਵਹੀਆਂ
# ਗੁਰੂ ਕਾਲ ਦੇ ਇਤਿਹਾਸਕ ਸਰੋਤ ਵਜੋਂ ਯੋਗਦਾਨ
## (ਗਿਆਨੀ ਗਰਜਾ ਸਿੰਘ ਜੀ ਦੇ ਨੋਟ)

ਡਾ. ਗੰਡਾ ਸਿੰਘ ਮੈਮੋਰੀਅਲ ਲੇਖ ਮੁਕਾਬਲੇ ਵਿੱਚ

**ਦੂਜਾ ਸਥਾਨ**

ਪ੍ਰਾਪਤ ਲੇਖ

ਜਤਿੰਦਰਪਾਲ ਸਿੰਘ

2014-15

ਲੜੀ ਨੰ: 542

**ਗੁਰੂ ਨਾਨਕ ਦੇਵ ਮਿਸ਼ਨ**

ਅਕੈਡਮੀ ਆਫ਼ ਸਿੱਖ ਰਿਲੀਜ਼ਨ ਐਂਡ ਕਲਚਰ,

1-ਢਿੱਲੋਂ ਮਾਰਗ, ਪਟਿਆਲਾ-147 001

ਭੇਟਾ : 25/-

# ਗੁਰੂ ਨਾਨਕ ਦੇਵ ਮਿਸ਼ਨ ਦੇ ਅਹੁਦੇਦਾਰ

## ਪ੍ਰਧਾਨ

**ਡਾ. ਬ੍ਰਿਜਪਾਲ ਸਿੰਘ**

ਸਾਬਕਾ ਪ੍ਰੋਫੈਸਰ ਆਫ਼ ਇਕਨਾਮਿਕਸ,
ਲਾਲ ਬਹਾਦਰ ਸ਼ਾਸਤਰੀ ਨੈਸ਼ਨਲ ਅਕੈਡਮੀ
ਆਫ਼ ਐਡਮਿਨਸਟ੍ਰੇਸ਼ਨ, ਮੰਸੂਰੀ
ਫੋਨ : (0175-2216738)

## ਸੀਨੀ: ਵਾਈਸ ਪ੍ਰਧਾਨ

**ਡਾ. ਮਨਦੀਪ ਸਿੰਘ**

ਪ੍ਰੋਫੈਸਰ, ਇਲੈਕਟ੍ਰੀਕਲ ਐਂਡ
ਇੰਸਟਰੂਮੈਂਟੇਸ਼ਨ ਵਿਭਾਗ,
ਥਾਪਰ ਯੂਨੀਵਰਸਿਟੀ, ਪਟਿਆਲਾ

## ਸਕੱਤਰ

**ਡਾ. ਤਰਲੋਕ ਸਿੰਘ**

ਸਾਬਕਾ ਪ੍ਰੋਫੈਸਰ ਅਤੇ ਡੀਨ,
ਪ੍ਰਾਣੀ ਵਿਭਾਗ,
ਪੰਜਾਬੀ ਯੂਨੀਵਰਸਿਟੀ, ਪਟਿ:

## ਜੁਆਇੰਟ ਸਕੱਤਰ

**ਕਰਨੈਲ ਸਿੰਘ**

ਆਬਕਾਰੀ ਤੇ ਕਰ ਅਫ਼ਸਰ (ਰਿਟਾ.)
ਫੋਨ : (0175-2221421)

## ਚੰਦਿਆਂ ਦੀ ਦਰ

### ਭਾਰਤ

| | |
|---|---|
| ਵਾਰਸ਼ਿਕ | 1000.00 |
| ਜੀਵਨ-ਪ੍ਰਜੰਤ | 2000.00 |

### ਵਿਦੇਸ਼

| | |
|---|---|
| ਜੀਵਨ-ਪ੍ਰਜੰਤ | 5000.00 |

**ਮਿਸ਼ਨ ਦੇ ਮੈਂਬਰਾਂ ਨੂੰ ਪ੍ਰਕਾਸ਼ਿਤ ਪੁਸਤਕਾਵਾਂ (tracts) ਭੇਟਾ ਰਹਿਤ ਭੇਜੀਆਂ ਜਾਂਦੀਆਂ ਹਨ।**

**ਮੈਨੂੰ ਪੂਰਨ ਵਿਸ਼ਵਾਸ਼ ਹੈ ਕਿ ਪਾਠਕ ਮਿਸ਼ਨ ਦੀ ਮਾਲੀ ਹਾਲਤ ਦ੍ਰਿੜ ਬਣਾਉਣ ਲਈ ਆਪਣਾ ਯੋਗਦਾਨ ਜਰੂਰ ਪਾਉਣਗੇ। ਮਾਲੀ ਸਹਾਇਤਾ ਪਟਿਆਲਾ ਸਥਿਤ ਕਿਸੇ ਵੀ ਬੈਂਕ ਦੇ ਚੈਕ, ਡਰਾਫਟ ਜਾਂ ਮਨੀਆਰਡਰ ਰਾਹੀਂ ਗੁਰੂ ਨਾਨਕ ਦੇਵ ਮਿਸ਼ਨ, ਪਟਿਆਲਾ ਦੇ ਨਾਮ ਭੇਜੀ ਜਾ ਸਕਦੀ ਹੈ।**


**ਡਾ. ਤਰਲੋਕ ਸਿੰਘ**

**ਸਕੱਤਰ**

ਗੁਰੂ ਨਾਨਕ ਦੇਵ ਮਿਸ਼ਨ,
ਅਕੈਡਮੀ ਆਫ ਸਿੱਖ ਰਿਲੀਜ਼ਨ ਐਂਡ ਕਲਚਰ
1, ਢਿੱਲੋਂ ਮਾਰਗ, ਪਟਿਆਲਾ
ਮੋਬਾ : 98760-98770

# ਭਟ ਅਤੇ ਪਾਂਡੇ ਵਹੀਆਂ :
# ਗੁਰੂ ਕਾਲ ਦੇ ਇਤਿਹਾਸਕ ਸਰੋਤ ਵਜੋਂ ਯੋਗਦਾਨ
# (ਗਿਆਨੀ ਗਰਜਾ ਸਿੰਘ ਜੀ ਦੇ ਨੋਟ)

**ਜਤਿੰਦਰ ਪਾਲ ਸਿੰਘ***

## ਭਟ ਵਹੀਆਂ

ਬ੍ਰਾਹਮਣਾਂ ਦੀਆਂ ਮੁਖ ਗੋਤਾਂ ਦੋ ਹਨ-ਇਕ ਗੌੜ ਅਤੇ ਦੂਜੀ ਸਾਰਸੁਤ, ਗੌੜ ਬ੍ਰਾਹਮਣ ਜਿਆਦਾ ਤਰ ਸੁਰਸਤੀ ਨਦੀ ਦੇ ਪੂਰਬ ਦਿਸ਼ਾ ਵਲ ਪਾਏ ਜਾਂਦੇ ਸਨ ਅਤੇ ਸਾਰਸੁਤ ਬ੍ਰਾਹਮਣ ਸੁਰਸਤੀ ਤੋਂ ਪਛਮ ਵਾਲੀ ਤਰਫ ਰਹਿੰਦੇ ਹਨ। ਇਹ ਆਪਣੇ ਜਜਮਾਨਾਂ ਬਾਰੇ ਪੀੜ੍ਹੀ ਦਰ ਪੀੜ੍ਹੀ ਵੇਰਵਾ ਲਿਖਦੇ ਆਏ ਹਨ। ਭਟ ਹਰ ਜਜਮਾਨ ਤਕ ਪਹੁੰਚਣ ਲਈ ਘੁੰਮਦੇ ਰਹਿੰਦੇ ਸਨ, ਉਨ੍ਹਾਂ ਨੂੰ ਦੇਸ ਦੇ ਦੂਰ ਦੁਰਾਡੇ ਹਿਸਿਆਂ ਤਕ ਜਾਣਾ ਪੈਂਦਾ ਸੀ। ਭਟ ਵਹੀਆਂ ਇਕ ਅਜਿਹਾ ਦਸਤਾਵੇਜ ਹਨ, ਜੋ ਕਿ ਭਟਾਂ ਦੁਆਰਾ ਦੂਰ-ਦੂਰ ਤਕ ਘੁੰਮ-ਘੁਮਾ ਕੇ ਅਪਣੇ ਜਜਮਾਨਾਂ ਬਾਰੇ ਜਿਸ ਤਰ੍ਹਾਂ ਦਾ ਵੀ ਵੇਰਵਾ ਮਿਲਦਾ ਸੀ, ਉਹ ਆਪਣੀਆਂ ਵਹੀਆਂ ਵਿਚ ਲਿਖ ਲੈਂਦੇ ਸਨ। ਇਹ ਭਟ ਵਹੀਆਂ ਭਟਾਖਰੀ ਵਿਚ ਲਿਖੀਆਂ ਗਈਆਂ ਹਨ।

## ਪੰਡਾ ਵਹੀਆਂ

ਪੰਡਾ ਸ਼ਬਦ ਪੰਡਤ ਦਾ ਹੀ ਛੋਟਾ ਨਾਮ ਹੈ। ਭਾਰਤ ਵਿਚ ਬਹੁਤ ਸਮਿਆਂ ਤੋਂ ਅਨੇਕ ਤੀਰਥ ਸਥਾਨਾਂ ਜਿਵੇਂ ਕਿ ਗੰਗਾ, ਜਮਨਾ ਅਤੇ ਸੁਰਸਤੀ ਨਦੀਆਂ ਦੇ ਨਾਲ ਲਗਦੇ ਤੀਰਥ ਅਸਥਾਨ, ਜਿਥੇ ਜਜਮਾਨ ਆਪਣੇ ਰਿਸ਼ਤੇਦਾਰਾਂ ਦੀਆਂ ਅਸਥੀਆਂ ਇਨ੍ਹਾਂ ਤੀਰਥ ਅਸਥਾਨਾਂ ਉਤੇ ਪ੍ਰਵਾਹ ਕਰਦੇ ਸਨ, ਤਾਂ ਇਹ ਪੰਡਤ ਆਪਣੀਆਂ ਵਡੀਆਂ-ਵਡੀਆਂ ਵਹੀਆਂ ਵਿਚ,ਮਾਇਆ ਲੈ ਕੇ ਕੁਝ ਜਾਣਕਾਰੀ ਦਰਜ ਕਰਦੇ ਸਨ,ਜਿਸ ਵਿਚ ਉਹ ਆਏ ਜਜਮਾਨ ਦਾ ਦਿਨ,ਸੰਮਤ,ਪਿਤਾ-ਪਿਤਾਮਾ,ਪੁਤਰ ਤੇ ਪਿੰਡ ਆਦਿ ਦੇ ਨਾਮ ਲਿਖ ਲੈਂਦੇ ਸਨ,ਇਨ੍ਹਾਂ ਨੂੰ ਪੰਡਾ ਵਹੀਆਂ ਕਹਿੰਦੇ ਹਨ,ਤਕਰੀਬਨ ਸਾਰੀਆਂ ਪੰਡਾ ਵਹੀਆਂ ਭਟਾਖਰੀ ਵਿਚ ਲਿਖੀਆਂ ਜਾਂਦੀਆ ਸਨ,ਪਰ ਮਟਨ ਆਦਿ ਕਈ ਜਗ੍ਹਾ ਜੋ ਕਿ ਸ੍ਰੀਨਗਰ ਤੋਂ ਨਜਦੀਕ ਹੈ,ਇਥੇ ਪੰਡਾ ਵਹੀਆਂ ਸ਼ਾਰਦਾ ਲਿਪੀ ਵਿਚ ਲਿਖੀਆਂ ਜਾਂਦੀਆਂ ਹਨ।

## ਗੁਰੂ ਕਾਲ ਦੇ ਇਤਿਹਾਸਕ ਸਰੋਤ ਵਜੋਂ ਭਟ ਤੇ ਪੰਡਾ ਵਹੀਆਂ ਦਾ ਯੋਗਦਾਨ

ਕਈ ਭਟ ਵਹੀਆਂ ਵਿਚ ਗੁਰੂ ਸਾਹਿਬਾਨ ਬਾਰੇ ਉਨ੍ਹਾਂ ਦੇ ਪ੍ਰਕਾਸ਼,ਗੁਰਿਆਈ,ਯਾਤਰਾ,ਜੋਤੀ ਜੋਤਿ ਸਮਾਉਣ ਅਤੇ ਹੋਰ ਅਨੇਕ ਘਟਨਾਵਾਂ ਬਾਰੇ ਦਿਤੀ ਜਾਣਕਾਰੀ ਸ਼ਾਮਲ ਹੈ। ਭਟ ਅਤੇ ਪੰਡਾ ਵਹੀਆਂ ਦੋਹਾਂ ਵਿਚ ਇਹ ਜਾਣਕਾਰੀ ਸ਼ਾਮਲ ਹੈ। ਉਪਰੋਕਤ ਘਟਨਾਵਾਂ ਤੋਂ ਇਲਾਵਾ ਹੋਰ ਵੀ ਕਈ ਗਲਾਂ ਬਾਰੇ ਜਾਣਕਾਰੀ ਮਿਲ ਜਾਂਦੀ ਹੈ।

ਭਟਾਂ ਦਾ ਸੰਬੰਧ ਸਿਖ ਧਰਮ ਨਾਲ ਤੀਜੇ ਗੁਰੂ ਸਾਹਿਬਾਨ ਤੋਂ ਸ਼ੁਰੂ ਹੋਇਆ ਤੇ ਪੰਚਮ ਪਾਤਸ਼ਾਹ ਦੇ ਸਮੇਂ ਅਨੇਕ ਭਟ ਸਿਖ ਬਣ ਗਏ ਅਤੇ ਗੁਰੂ ਸਾਹਿਬਾਨ ਦੀਆਂ ਸਰਗਰਮੀਆਂ ਦਾ ਲੇਖਾ ਪਤਰ ਯਥਾ-ਸ਼ਕਤਿ ਆਪਣੀਆਂ ਵਹੀਆਂ ਵਿਚ ਦਰਜ ਕਰਨ ਲਗੇ। ਖਿਲਰੀਆਂ ਪੁਲਰੀਆਂ ਟੁਕਾਂ ਮਿਲਦੀਆਂ ਹਨ,ਜਿਨ੍ਹਾਂ ਵਿਚ ਸਮਾਂ,ਸਥਾਨ ਦਾ ਸੰਕੇਤ ਦੇਣ ਤੋਂ ਇਲਾਵਾ ਹਰ ਪ੍ਰਮੁਖ ਵਿਅਕਤੀ ਦੀ ਵਲਦੀਅਤ (ਖਾਨਦਾਨ) ਵੀ ਨਾਲ-ਨਾਲ ਲਿਖੀ ਹੋਈ ਹੈ।

ਗੁਰੂ ਕਾਲ ਦੀਆਂ ਇਨ੍ਹਾਂ ਵਹੀਆਂ ਵਿਚ ਗੁਰੂ ਸਾਹਿਬਾਨ ਤੋਂ ਇਲਾਵਾ ਹੋਰ ਗੁਰਸਿਖਾਂ ਜਿਵੇਂ ਬਾਬਾ ਸ੍ਰੀ ਚੰਦ, ਬਾਬਾ ਬੁਢਾ ਜੀ, ਬਾਬਾ ਪ੍ਰਿਥੀ ਚੰਦ, ਭਾਈ ਗੁਰਦਾਸ ਜੀ ਦੇ ਅਕਾਲ ਚਲਾਣੇ ਅਤੇ ਬਾਬਾ ਗੁਰਦਿਤਾ, ਬਾਬਾ ਰਾਮ ਰਾਇ, ਬਾਬਾ ਮਿਹਰਵਾਨ ਆਦਿ ਦੇ ਜਨਮ ਤੇ ਨਾਲ ਜੋਤੀ ਜੋਤਿ ਸਮਾਉਣ ਦੀਆਂ ਤਿਥੀਆਂ ਵੀ ਮਿਲਦੀਆਂ ਹਨ। ਇਨ੍ਹਾਂ ਵਹੀਆਂ ਵਿਚ ਕਈ ਇਤਿਹਾਸਕ ਸਾਖੀਆਂ ਤੋਂ ਇਲਾਵਾ ਗੁਰੂ ਹਰਿਗੋਬਿੰਦ ਸਾਹਿਬ ਜੀ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਤਕ ਦੀਆਂ ਮੁਖ ਘਟਨਾਵਾਂ,ਹਰ ਸਾਕੇ ਦਾ ਸਮਾਂ, ਸਥਾਨ, ਸੰਮਤ ਅਤੇ ਤਿਥੀਆਂ ਸਮੇਤ ਪ੍ਰਮਾਣਿਤ ਵੇਰਵਾ ਦਿਤਾ ਗਿਆ ਹੈ। ਇਸ ਪ੍ਰਕਾਰ ਅਸੀਂ ਕਹਿ ਸਕਦੇ ਹਾਂ ਕਿ ਸਿਖ ਇਤਿਹਾਸ ਵਿਚ ਇਨ੍ਹਾਂ ਪੰਡਾ ਤੇ ਭਟ ਵਹੀਆਂ ਦਾ ਯੋਗਦਾਨ ਬਹੁਤ ਵਡਮੁਲਾ ਹੈ।

ਹਥਲੇ ਕਾਰਜ ਰਾਹੀਂ ਅਸੀਂ ਭਟ ਵਹੀਆਂ ਦੇ ਹਵਾਲੇ ਨਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਨਾਲ ਜੁੜੀਆਂ ਕੁਝ ਘਟਨਾਵਾਂ ਬਾਰੇ ਜਾਣਕਾਰੀ ਦੇ ਰਹੇ ਹਾਂ,ਜਿਸ ਵਿਚ ਗੁਰੂ ਗੋਬਿੰਦ ਸਿੰਘ ਜੀ ਨਾਲ ਜੁੜੀਆਂ ਮਹਤਵਪੂਰਨ ਤਿਥੀਆਂ ਬਾਰੇ ਜਾਣਕਾਰੀ ਮੁਖ ਹੈ। ਇਹ ਜਾਣਕਾਰੀ ਗਿਆਨੀ ਗਰਜਾ ਸਿੰਘ ਜੀ ਦੁਆਰਾ ਕੀਤੀ ਉਨ੍ਹਾਂ ਦੀ ਅਣਥਕ ਖੋਜ ਵਿਚੋਂ ਪ੍ਰਾਪਤ ਭਟ ਵਹੀਆਂ ਦੇ ਅਧਾਰ ਤੇ ਲਿਖੀ, ਅਪ੍ਰਕਾਸ਼ਿਤ ਹਥ-ਲਿਖਤ ਪੁਸਤਕ 'ਰਾਸ਼ਟਰ ਵੀਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ' ਵਿਚੋਂ ਲਈ ਗਈ ਹੈ,ਜੋ ਕਿ ਹੋਰ ਗ੍ਰੰਥਾਂ ਜਿਵੇਂ ਕਿ ਬੰਸਾਵਲੀਨਾਮਾ: (ਕ੍ਰਿਤ ਕੇਸਰ ਸਿੰਘ ਛਿਬਰ), ਸ੍ਰੀ ਗੁਰ ਸੋਭਾ: (ਕ੍ਰਿਤ ਕਵਿ ਸੈਨਾਪਤਿ), ਸ਼ਹੀਦ ਬਿਲਾਸ: (ਕ੍ਰਿਤ ਸੇਵਾ ਸਿੰਘ), ਗੁਰੂ ਕੀਆਂ ਸਾਖੀਆਂ: (ਕ੍ਰਿਤ ਸਰੂਪ ਸਿੰਘ ਕੌਸ਼ਿਸ਼) ਅਤੇ ਦਸਵੇਂ ਪਾਤਸ਼ਾਹੀ ਦੇ ਗ੍ਰੰਥ ਵਿਚਲੇ ਹਵਾਲਿਆਂ ਨਾਲ ਸੰਪੂਰਨ ਕੀਤੀ ਗਈ ਹੈ। ਇਹ ਰਚਨਾ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੀ ਮੁਖ ਲਾਇਬਰੇਰੀ ਦੇ ਡਾ. ਗੰਡਾ ਸਿੰਘ

ਰੈਫਰੈਂਸ ਸੈਕਸ਼ਨ ਵਿਚ ਫਾਈਲ ਨੰ. 28 ਅਧੀਨ ਸੁਰਖਿਅਤ ਹੈ [1], ਇਸ ਰਚਨਾ ਦੀਆਂ ਦੋ ਕਾਪੀਆਂ ਮੌਜੂਦ ਹਨ,ਇਕ ਕਾਪੀ ਟਾਈਪ ਕੀਤੀ ਹੋਈ ਅਤੇ ਦੂਜੀ ਗਿਆਨੀ ਗਰਜਾ ਸਿੰਘ ਜੀ ਦੀ ਹਥ-ਲਿਖਤ ਹੈ।ਅਸੀਂ ਹਥਲੇ ਕਾਰਜ ਲਈ ਦੋਵਾਂ ਦੀ ਵਰਤੋਂ ਕੀਤੀ ਹੈ।ਸਭ ਤੋਂ ਪਹਿਲਾਂ ਟਾਈਪ ਪੁਸਤਕ ਵਿਚੋਂ ਨੋਟ ਲਏ ਗਏ, ਫਿਰ ਉਸ ਦਾ ਮਿਲਾਨ ਹਥ ਲਿਖਤ ਵਿਚੋਂ ਕਰਕੇ ਉਸ ਵਿਚ ਪਾਈਆਂ ਉਕਾਈਆਂ ਨੂੰ ਠੀਕ ਕੀਤਾ ਗਿਆ।ਟਾਈਪ ਕੀਤੀ ਗਈ ਪੁਸਤਕ ਵਿਚ ਅਣਗਿਣਤ ਉਕਾਈਆਂ ਹਨ,ਜਿਵੇਂ ਕਿ ਫੁਟ-ਨੋਟ ਅਤੇ ਹਵਾਲੇ ਠੀਕ ਢੰਗ ਨਾਲ ਨਹੀਂ ਦਰਸਾਏ ਗਏ,ਅਨੇਕ ਜਗ੍ਹਾ ਉਪਰ ਵਿਆਕਰਨਕ ਉਕਾਈਆਂ ਹਨ ਅਤੇ ਕਈ ਸ਼ਬਦਾਂ ਨੂੰ ਪੜ੍ਹਨ ਵਿਚ ਵੀ ਗਲਤੀ ਕੀਤੀ ਗਈ ਹੈ।ਇਸ ਦੇ ਸੁਧਾਰ ਲਈ ਗਿਆਨੀ ਗਰਜਾ ਸਿੰਘ ਜੀ ਦੀ ਹਥ-ਲਿਖਤ ਦੇ ਹਵਾਲੇ ਲੈ ਕੇ ਉਕਾਈਆਂ ਠੀਕ ਕੀਤੀਆਂ ਗਈਆਂ ਹਨ, ਪਰ ਕਾਫੀ ਗਲਤੀਆਂ ਹਥ-ਲਿਖਤ ਵਿਚ ਵੀ ਇਸੇ ਹਾਲਤ ਵਿਚ ਮਿਲਦੀਆਂ ਹਨ,ਜਿੰਨ੍ਹਾ ਨੂੰ ਸੰਪਾਦਕ ਦੁਆਰਾ ਦਰੁਸਤ ਕੀਤਾ ਗਿਆ ਹੈ।ਇਸ ਪਰਚੇ ਵਿਚ ਸਿਰਫ ਸ਼ਬਦ-ਜੋੜਾਂ ਤੇ ਵਿਆਕਰਨਕ ਸੰਬੰਧੀ ਗਲਤੀਆਂ ਦੀ ਹੀ ਸੋਧ ਕੀਤੀ ਗਈ ਹੈ ਲੇਖਕ ਦੀ ਮੂਲ ਰਚਨਾ ਨਾਲ ਕੋਈ ਛੇੜ-ਛਾੜ ਨਹੀਂ ਕੀਤੀ ਗਈ।ਜਿਥੇ ਕਿਤੇ ਲੋੜ ਸਮਝੀ ਗਈ ਹੈ ਪਦ ਟਿਪਣੀ ਦਿਤੀ ਗਈ ਹੈ।

ਇਸ ਪੁਸਤਕ ਵਿਚ ਆਏ ਹਵਾਲਿਆਂ ਵਿਚ ਭਟ ਤੇ ਪਾਂਡੇ ਵਹੀਆਂ ਦੇ ਜੋ ਰੈਫਰੈਂਸ ਦੇ ਕੇ ਉਨ੍ਹਾਂ ਦੇ ਜੋ ਨਿਸਚਿਤ ਸਥਾਨ ਦਰਸਾਏ ਗਏ ਹਨ, ਇਹ ਮੂਲ ਲਿਖਾਰੀ ਦੁਆਰਾ ਹੀ ਦਰਸਾਏ ਗਏ ਹਨ, ਜਿਨ੍ਹਾਂ ਦੀ ਮੌਜੂਦਾ ਸਥਿਤੀ ਬਾਰੇ ਇਹ ਅਨੁਮਾਨ ਨਹੀਂ ਲਗਾਇਆ ਜਾ ਸਕਦਾ ਕਿ ਇਹ ਅਜ ਵੀ ਉਥੇ ਹੀ ਮੌਜੂਦ ਹਨ ਜਾਂ ਨਹੀਂ।ਲੇਖਕ ਦੁਆਰਾ ਕਈ ਹਵਾਲੇ ਜੋ ਕਿ ਮੂਲ ਪਾਠ ਵਿਚ ਦੇਣੇ ਚਾਹੀਦੇ ਸਨ, ਉਹ ਪਦ-ਟਿਪਣੀ ਵਿਚ ਦਰਸਾਏ ਗਏ ਹਨ, ਜਿਵੇਂ ਕਿਸੇ ਦੇ ਨਾਮ, ਸਥਾਨ ਦਾ ਵੇਰਵਾ ਅਤੇ ਕਈ ਸ਼ਬਦਾਂ ਦੇ ਭਾਵ ਅਰਥ, ਇਨ੍ਹਾਂ ਨੂੰ ਸੰਪਾਦਕ ਦੁਆਰਾ ਮੂਲ ਪਾਠ ਵਿਚ ਹੀ ਵਡੀਆਂ ਬਰੈਕਟਾਂ ਵਿਚ ਰਖ ਕੇ ਪੇਸ਼ ਕੀਤਾ ਗਿਆ ਹੈ। ਹਥਲੇ ਕਾਰਜ ਵਿਚ ਸੰਪੂਰਨ ਕਿਤਾਬ ਦਾ ਵਿਚਲਾ ਸਿਰਫ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਨਾਲ ਸੰਬੰਧਤ ਪਖ ਹੀ ਛੁਹਿਆ ਗਿਆ ਹੈ,ਜਿਨ੍ਹਾਂ ਨੂੰ ਭਟ ਵਹੀਆਂ ਦੇ ਹਵਾਲਿਆਂ ਦੇ ਅਧਾਰ ਤੇ ਪੇਸ਼ ਕੀਤਾ ਗਿਆ ਹੈ।

# ਮੂਲ ਲਿਖਤ

## ਸ੍ਰੀ ਦਸਮੇਸ ਜੀ ਦਾ ਵਿਆਹ ਤੇ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ

ਗੁਰੂ ਤੇਗ ਬਹਾਦਰ ਜੀ ਦੇ ਚਕ ਨਾਨਕੀ ਵਿਚ ਆਵਣ ਤੇ 1730 ਬਿ.(1673 ਈ.)ਦੀ ਵਿਸਾਖੀ ਨੂੰ ਚੰਗਾ ਜੋੜ ਮੇਲ ਹੋਇਆ।ਮਹਿਮਾ ਪ੍ਰਕਾਸ਼[2] ਤੇ ਜਸਾ ਸਿੰਘ,ਬਿਨੋਦ[3] ਦੇ ਮੁਤਾਬਿਕ ਸਤਿਗੁਰਾਂ ਮਾਖੋਵਾਲ (ਚਕ ਨਾਨਕੀ) ਦਾ ਨਾਮ ਅਨੰਦ ਸਾਹਿਬ ਦੀਆਂ ਪੰਜ ਪਉੜੀਆਂ ਪੜ ਕੇ ਅਨੰਦਪੁਰ ਰਖਿਆ।ਇਸੀ ਸਮੇਂ ਭਾਈ ਹਰਜਸ ਰਾਇ ਸਭਿਖੀ ਖਤਰੀ ਲਾਹੌਰ ਨਿਵਾਸੀ ਨੇ ਆਪਣੀ ਪੁਤਰੀ ਸ੍ਰੀ ਜੀਤੋ ਜੀ ਦੀ ਮੰਗਣੀ ਸ੍ਰੀ ਦਸਮੇਸ ਜੀ ਨਾਲ ਕੀਤੀ।[4] ਇਸੀ ਸਾਲ 1730 ਬਿ. 15 ਜੇਠ (1673 ਈ.) ਨੂੰ ਨਗਰ ਲਾਹੌਰ ਰਚ ਕੇ ਗੁਰੂ ਤੇਗ ਬਹਾਦਰ ਜੀ ਨੇ ਸਾਹਿਬਜਾਦਾ ਸ੍ਰੀ ਗੋਬਿੰਦ ਦਾਸ ਦਾ ਵਿਆਹ ਕਰ ਦਿਤਾ।[5]ਪੂਜ ਮਾਤਾ ਜੀਤੋ ਜੀ ਦਾ ਮੁਕਲਾਵਾ ਸ੍ਰੀ ਦਸਮੇਸ ਜੀ ਨੇ 1735 ਬਿ. ਜੇਠ ਸੁਦੀ ਪੰਚਮੀ (1678 ਈ.) ਨੂੰ ਲਿਆਂਦਾ।[6]

ਗੁਰੂ ਤੇਗ ਬਹਾਦਰ ਜੀ ਸੰਮਤ 1732 ਬਿ. 11 ਸਾਵਣ (1675 ਈ.) ਨੂੰ ਸ੍ਰੀ ਅਨੰਦਪੁਰ ਤੋਂ ਚਲਕੇ ਸਰਸਾ ਨਦੀ ਪਾਰ ਹੋ ਆਪਣੇ ਸਾਦਕ ਮੁਰਾਦ ਸ਼ਾਹ ਪਾਸ ਮਲਕਪੁਰ ਰੰਘੜਾ ਪਰਗਣਾ ਰੋਪੜ ਵਿਚ ਜਾ ਠਹਿਰੇ।ਏਥੋਂ ਸੁਭਾ 12 ਸਾਵਣ ਨੂੰ ਗੁਰੂ ਜੀ, ਸਮੇਤ ਤਿਨ ਸਿਖਾਂ (ਭਾ.ਦਿਆਲ ਦਾਸ,ਸਤੀਦਾਸ,ਮਤੀਦਾਸ) ਦੇ ਗ੍ਰਿਫਤਾਰ ਹੋਏ,ਜਿਸ ਦਾ ਪਤਾ ਸਾਨੂੰ ਹੇਠ ਲਿਖੀਆ ਲਿਖਤਾਂ ਤੋਂ ਲਗਦਾ ਹੈ:

(ੳ) ਗੁਰੂ ਤੇਗ ਬਹਾਦਰ ਜੀ ਮਹਲ ਨਾਵਾਂ ਕੇ ਨੂਰ ਮੁਹਮਦ ਖਾਨ ਮਿਰਜਾ ਚਉਂਕੀ ਰੋਪੜ ਬਲੋਂ ਨੇ ਸਾਲ ਸਤਰਾਂ ਸੈ ਬਤੀਸ ਸਾਵਨ ਪਰਬਿਸਟੈ ਬਾਰਾਂ ਕੋ ਮਲਕਪੁਰ ਪਰਗਨਾ ਘਨੌਲਾ* ਸੇ ਪਕੜ ਕਰ ਸਰਹੰਦ ਪਹੁੰਚਾਇਆ।ਸਾਥ ਸਤੀਦਾਸ ਮਤੀਦਾਸ ਬੇਟੇ ਹੀਰਾ ਮਲ ਛਿਬਰ ਕੇ ਸਾਥ ਦਿਆਲ ਦਾਸ ਬੇਟਾ ਮਾਈਦਾਸ ਬਲਉਤ ਕਾ ਪਕੜਿਆ ਸਰਹੰਦ ਆਇਆ।ਚਾਰ ਮਾਂਹ ਸਰਹੰਦ ਔਰ ਦਿਲੀ ਕੇ ਬੰਦੀ ਖਾਨੇ ਮੇਂ ਰਹੇ।[7][*ਘਨੌਲਾ ਰੋਪੜ ਤੋ ਨਾਲਾਗੜ ਵਾਲੀ ਸੜਕ 6.5 ਮੀਲ ਹੈ]

ਇਹ ਤਿੰਨੋ ਸ਼ਹੀਦੀਆਂ ਚਾਂਦਨੀ ਚੌਂਕ ਦਿਲੀ ਵਿਚ ਸਤਿਗੁਰਾਂ ਦੇ ਸਾਹਮਣੇ ਹੋਈਆਂ ਗੁਰੂ ਸਾਹਿਬ ਭਾਣੇ ਨੂੰ ਮੰਨਦੇ ਦੇਖਦੇ ਰਹੇ,ਅਖੀਰ ਸਤਿਗੁਰਾਂ ਦੀ ਵਾਰੀ ਆਈ,ਜਲਾਦ ਨੇ ਤਲਵਾਰ ਮਾਰ ਕੇ ਸਤਿਗੁਰਾਂ ਦਾ ਸੀਸ ਧੜ ਨਾਲੋਂ ਜੁਦਾ ਕਰ ਦਿਤਾ ਇਸ ਘਟਨਾ ਨੂੰ ਭਟ ਵਹੀ ਵਿਚ ਇੰਜ ਬਿਆਨ ਕੀਤਾ ਹੈ:

ਦਿਆਲ ਦਾਸ ਬੇਟਾ ਮਾਈਦਾਸ ਕਾ ਪੋਤਾ ਬਲੂ ਕਾ ਪੜਪੋਤਾ ਮੂਲੇ ਕਾ....ਗੁਰੂ ਗੈਲੋ ਸਾਲ ਸਤਰਾਂ ਸੈ ਬਤੀਸ ਮੰਗਸਰ* ਸੁਦੀ ਪੰਚਮੀ ਕੋ ਦਿਲੀ ਚਾਂਦਨੀ ਚੌਕ ਕੇ ਮਲਹਾਨ ਸਾਹੀ ਹੁਕਮ ਗੈਲ ਮਾਰਾ ਗਿਆ।ਸਾਥ ਸਤੀਦਾਸ ਮਤੀਦਾਸ ਬੇਟੇ ਹੀਰਾ ਮਲ ਕੇ [8] ਭਾਰਗਵ ਗੋਤਰੇ ਛਿਬਰ ਬ੍ਰਾਹਮਨ ਮਾਰੇ ਗਏ।[9][*ਮਘਰ ਦਾ ਮਹੀਨਾ]

ਭਟ ਵਹੀ ਦੇ ਮੁਤਾਬਿਕ ਭਾਈ ਲਖੀ ਸ਼ਾਹ ਨੇ ਨਗਾਹੀਆ ਆਦਿ ਪੁਤਰਾਂ ਤੇ ਹੋਰ ਸਾਥੀਆਂ ਦੀ ਸਹਾਇਤਾ ਨਾਲ ਗੁਰੂ ਜੀ ਦਾ ਧੜ ਮਘਰ ਸੁਦੀ ਛਟ (12 ਨਵੰਬਰ) ਨੂੰ ਚਾਂਦਨੀ ਚੌਂਕ ਦਿਲੀ ਤੋਂ ਉਠਾਕੇ ਆਪਣੇ ਘਰ ਰਸੀਕੇ ਪਿੰਡ (ਰਕਾਬ ਗੰਜ) ਲਿਆ ਕੇ ਸੰਸਕਾਰ ਕਰ ਦਿਤਾ:

ਲਖੀਆ ਬੇਟਾ ਗੋਧੂ ਕਾ,ਨਗਾਹੀਆ ਹੇਮਾ ਹਾੜੀ ਬੇਟੇ ਲਖੀਏ ਕੇ ਬੜਤੀਏ ਕਨਾਵਤ।ਨਇਕ ਧੂਮਾ ਬੇਟਾ ਕਾਨ੍ਹੇ ਕਾ ਬਿਜਲਉਤ ਗੁਰੂ ਤੇਗ ਬਹਾਦਰ ਜੀ ਮਹਲ ਨਾਂਵੇ ਕੀ ਲੋਥ ਉਠਾਇ ਲਾਇ।ਸਾਲ ਸਤਰਾਂ ਸੈ ਬਤੀਸ ਮੰਗਸਰ ਸੁਦੀ ਛਟ ਸੁਕਰਵਾਰ ਕੋ ਦਾਗ ਦੀਆ ਆਧ ਘੜੀ ਰਾਤ ਗਈ।[10]

ਲਖੀ ਸ਼ਾਹ ਸਤਿਗੁਰਾਂ ਦੇ ਜੋਤੀ ਜੋਤਿ ਸਮਾਵਣ ਤੋਂ ਕੋਈ ਪੰਜ ਕੁ ਸਾਲ ਬਾਅਦ ਦਿਲੀ ਰਕਾਬ ਗੰਜ ਵਿਖੇ ਸੰਮਤ 1737 ਬਿ.30 ਜੇਠ ਸੁਦੀ 11 ਸੁਕਰਵਾਰ (28 ਮਈ 1680 ਈ.) ਨੂੰ ਇਸ ਦੁਨੀਆ ਤੋਂ ਚਲ ਵਸਿਆ ਸੀ,ਇਸਦੀ ਸਤਾਰਵੀਂ ਤੇ ਪਹਿਲੀ ਬਰਸੀ ਤੇ ਭਟ ਕੇਸੋ*[*ਇਹ ਭਟ ਬੋਹਥ ਦਾ ਪੁਤਰ ਤੇ ਭਟ ਕੀਰਤ ਦਾ ਪੋਤਰਾ ਹੈ] ਦੇ ਕਹੇ ਚਾਰ ਦੋਹਿਆਂ ਤੋਂ ਗੁਰੂ ਸਾਹਿਬ ਦੇ ਧੜ ਚੁਕ ਕੇ ਲਿਆਵਣ ਤੇ ਸਸਕਾਰ ਕਰਨ* [*ਸਸਕਾਰ ਕਰਨ ਵੇਲੇ ਗੁਰੂ ਹਰਿਰਾਇ ਜੀ ਦੇ ਵਡੇ ਪੁਤਰ ਸ੍ਰੀ ਰਾਮ ਰਾਇ ਮੌਜੂਦ ਸਨ] ਸੰਬੰਧੀ ਕੁਝ ਰੋਸ਼ਨੀ ਪੈਂਦੀ ਹੈ [11] :

ਦੋਹਾ

ਚਲਾ ਚਲਾਈ ਹੋ ਰਹੀ, ਗਢ ਗਢ ਉਖਰੇ ਮੇਖ,
ਲਖੀ ਨਗਾਹੀਆ* ਲੈ ਚਲੇ,*[*ਗੁਰੂ ਜੀ ਦੇ ਪੁਤਰ ਦਾ ਸਸਕਾਰ ਨਗਾਹੀਏ ਸਿਖ ਨੇ ਕੀਤਾ]
ਤੂੰ ਖਰਾ ਤਮਾਸਾ ਦੇਖ।1।
ਲਖੀ ਨਗਾਹੀਆ ਲਖ ਗਏ, ਹੇਮ ਹੜਾਊ ਆਠ,* [*ਲਖੀ ਦੇ ਅਠ ਪੁਤਰ] ।
ਸਖਾ ਧਰੀਖਾ* ਲਖ ਗਏ, * [*ਸਖਾ ਸਰੀਖਾ ਭਾਵ ਹੋਰ ਸਾਥੀ ਨਾਇਕ ਧੂਮਾ ਆਦਿ]
ਬਹੁਰ ਨਾਂ ਆਏ ਇਸ ਬਾਟ।2।

ਦੋਹਾ

ਸਿਮਰ ਭਟ ਭਉ ਸਤਿਗੁਰ ਆਪਣਾ,ਧੰਨ ਧਉਲਾ ਗੜ੍ਹ ਧਾਰਾ।ਹੁਕਮ ਹੂਆ ਸਚਾ ਸਾਹਿਬ ਕਾ,ਲਖੀ ਬੜਤੀਆ ਸੂਰਗ ਸਿਧਾਰਾ।ਆਠੋ ਬੇਟੇ ਹੋਏ ਇਕਠੇ,ਕਾਜ ਕਰਨ ਕੀ ਬਾਰਾ।ਨਗਾਹੀਆ,ਹੇਮਾ,ਹਾੜੀ ਆਏ,ਆਇਆ ਸੀਤੂ ਤੇ ਪੁੰਡਾਰਾ। ਬਖਸੀ,ਬਾਲਾ,ਜਮਾਹਰ ਆਏ, ਬੇਧੇ, ਬਰਛੀ,ਕਰਮ ਕਟਾਰਾ।ਮਹਿੰਘੇ ਮੋਲ ਊਠ ਮੰਗਾਏ ਚੜਨੇ ਕੋ ਘੇਰੇ, ਕਾਨੋ ਮੇਂ ਬਾਰਾ।ਨਗਾਹੀਏ ਕੇ ਸਿਰ ਪਾਗ ਬੰਧਾਈ,ਬੰਸ ਠਾਕਰ ਕਾ* ਭਯੋ ਉਜਾਰਾ।ਜਸ ਜੋੜ ਕੇਸੋ ਭਟ ਭਨਿਆ ਸਾਲ ਸਤਰਾਂ ਸੈ ਸੈਂਤੀਆ ਹੋਈ ਜੈ ਜੈ ਕਾਰਾ।3।[*ਲਖੀ ਸ਼ਾਹ ਦਾ ਦਾਦਾ]

ਦੋਹਾ

ਸਿਮਰ ਸੁਲਤਾਨ ਹਿਰਦੇ ਦੇ ਗਿਆਨ ਸਾਹਿਬ ਕੋ,
ਕਰੂੰ ਯਾਦ ਸਤਿਗੁਰ ਕਰੋ ਸਹਾਇ।
ਨਗਾਹੀਏ ਤਉ ਲਖੀ ਕੇ ਜਨਮ ਲੀਆ,ਰਉਤ ਰਾਨੇਂ ਢਾਏ ਰਨੇ*[*ਭਾਵ ਜੰਗ ਵਿਚ],
ਛੋਰਾ ਨਹੀ ਦਾਨਾਂ* [*ਭਾਵ ਇਕ ਵੀ ਜਿੰਦਾ ਨਹੀ ਰਹਿਣ ਦਿਤਾ],
ਜਾਲਾਪੁਰ* ਕੇ ਅੰਬ ਕਟਾਏ।[*ਭਾਵ ਜਵਾਲਾਪੁਰ ਹਰਿਦੁਆਰ ਦੇ ਨਜਦੀਕ]
ਧਨ ਪਾਰਾਂ ਦੇਈ 'ਗ੍ਰਾਬਨੀ' ਪੂਤ ਜਨਮਿਆ ਨਗਾਹੀਆ,
ਪਾਂਚ ਸੈ ਹੇੜੀ* ਮਾਰ ਭਗਾਇ ਗੁਰੂ ਕੀ ਲੋਥ ਉਠਾਇ ਲਿਆਨੀ,[*ਇਕ ਜਾਤੀ]
ਜਸ ਜਗ ਮੈਂ ਪਾਇਆ,ਪਿਤਾ ਪੂਤ[12] ਰੋਸ਼ਨ ਭਏ ਆਦਿ।
ਜਸ ਗਾਊ ਤਉ ਲਖੀਏ,ਗੋਧੂ ਠਾਕਰ ਕਾ,ਤਾਜੀ* ਬੰਧੇ ਬਾਰ, [*ਭਾਵ ਘੋੜੇ]
ਊਠੋਂ ਬੈਲੋਂ ਕੀ ਸੋਹੇ ਲਾਰ,ਬ੍ਰਾਹਮਨ ਭਟੋਂ ਕੋ ਦੀਆ ਦਾਨ,
ਬੇਲ ਤੇਰੀ ਕੋ ਗੁਰੂ ਬਧਾਇ।
ਜਸੁ ਜੋੜ ਕੇਸੋ ਭਟ ਭਨਿਆ,ਸਾਲ ਸਤਰਾਂ ਸੈ ਅਠਤੀਆ
ਰਕਾਬ ਗੰਜ ਕੇ ਮਲਹਾਨ* ਕੰਮ ਨੈ ਕੀ ਜੋੜੀ, [*ਭਾਵ ਜਗਾ]
ਮੁਹਰੈਂ ਕੀ ਮਾਲਾ ਭਟੈਂ ਕੀ ਪਹਿਨਾਇ।4।[13]

13 ਨਵੰਬਰ ਨੂੰ ਸਵੇਰੇ ਭਾਈ ਨਾਨੋਂ ਤੇ ਜੈਤੇ ਸਿਖ ਨੇਂ [14] ਤੀਜੇ ਨਾਲ ਭਾਈ ਊਦਾ 'ਰਾਠੌਰ' ਬੇਟਾ ਖੇਮੇ 'ਚੰਦਨੀ' ਕਾ ਵਾਸੀ ਲਾਡਵਾ* (ਜਿਲਾ ਕਰਨਾਲ) ਨੂੰ ਮਿਲਾਕੇ ਸਤਿਗੁਰਾਂ ਦਾ ਸੀਸ ਦਿਲੀ ਤੋਂ ਲੈ ਕੇ ਮਘਰ ਸੁਦੀ ਦਸਵੀਂ (15 ਨਵੰਬਰ) ਨੂੰ ਕੀਰਤਪੁਰ ਪਹੁੰਚਾਇਆ ਤੇ 16 ਨਵੰਬਰ ਨੂੰ ਸ੍ਰੀ ਮਾਖੋਵਾਲ (ਅਨੰਦਪੁਰ) ਵਿਚ ਦਾਗ ਦਿਤਾ।ਜਿਸਦਾ ਪਤਾ ਸਾਨੂੰ ਹੇਠ ਲਿਖੀ ਸੂਚਨਾ ਤੋਂ ਲਗਦਾ ਹੈ:[*ਏਥੇ ਭਾਈ ਉਦੇ ਦੀ ਬੰਸ ਹੁਣ ਨਹੀਂ,ਨਾਲ ਲਗਦੇ ਪਿੰਡ ਲੁਹਾੜੇ ਵਿਚ ਹੈ]

ਜੈਤਾ ਬੇਟਾ ਆਗਿਆ ਰਾਮ ਕਾ* [*ਇਹ ਵੀ ਇਨ੍ਹਾਂ ਦਿਨਾਂ ਵਿਚ ਅਨੰਦਪੁਰ ਆਇਆ ਸੀ],
ਨਨੂ ਬੇਟਾ ਬਾਘੇ ਕਾ,ਊਦਾ ਬੇਟਾ ਖੇਮੇਂ ਕਾ,ਪੋਤਾ ਧਰਮੇਂ ਕਾ,
ਗੁਰੂ ਕਾ ਸੀਸ ਪਾਇ ਕੀਰਤਪੁਰ ਪਰਗਨਾਂ ਕਹਿਲੂਰ ਆਏ,
ਸਾਲ ਸਤਰਾਂ ਸੈ ਬਤੀਸ ਮੰਗਸਰ ਸੁਦੀ ਦਸਮੀ ਕੇ ਦਿਨ।
ਗਿਆਰਸ ਕੇ ਦਾਗ ਦੀਆ ਮਾਖੋਵਾਲ ਮੇਂ। [15]

## ਬਾਬਾ ਧੀਰਮਲ ਤੇ ਬਾਬਾ ਰਾਮ ਚੰਦ ਜੀ ਦਾ ਨਜਰਬੰਦੀ ਵਿਚ ਰਹਿਕੇ ਗੁਰਪੁਰੀ ਪਧਾਰਨਾ।

ਗੁਰੂ ਤੇਗ ਬਹਾਦਰ ਜੀ ਨੂੰ ਸ਼ਹੀਦ ਹੋਇਆ ਅਜੇ 11 ਕੁ ਮਹੀਨੇ ਹੋਏ ਸਨ ਕਿ ਬਕਾਲੇ ਨਗਰ ਵਿਚ ਇਕ ਦੁਖਦਾਈ ਘਟਨਾ ਵਾਪਰੀ।ਸਰਕਾਰ ਦਿਲੀ ਦੇ ਹੁਕਮ ਨਾਲ ਗੁਰੂ ਤੇਗ ਬਹਾਦਰ ਜੀ ਦੇ ਹਕੀਕੀ ਭਤੀਜੇ ਗੁਰੂ ਹਰਿਰਾਇ ਸਾਹਿਬ ਦੇ ਵਡੇ ਭਰਾ ਬਾਬਾ ਧੀਰਮਲ ਨੂੰ ਦਿਲੀ ਬੁਲਾਇਆ ਗਿਆ। *ਗੁਰੂ ਧੀਰਮਲ ਗੁਰਪ੍ਰਣਾਲੀ* ਕਰਤਾ ਦੌਲਤ ਰਾਇ ਭਟ ਅਨੁਸਾਰ ਬਾਬਾ ਧੀਰਮਲ ਜੀ 1733 ਬਿ.ਅਸੂ ਵਦੀ ਦੁਆਦਸੀ (1676 ਈ.) ਨੂੰ ਬਕਾਲੇ ਤੋਂ ਦਿਲੀ ਨੂੰ ਗਏ।ਬਾਦਸ਼ਾਹ ਔਰੰਗਜੇਬ ਨੇ ਇਨ੍ਹਾਂ ਨੂੰ ਬੰਦੀਵਾਨ ਬਣਾ ਕੇ ਗੜ੍ਹ ਰਣ ਬੰਭੋਰ ਦੇ ਕਿਲੇ ਵਿਚ ਬੰਦ ਕਰ ਦਿਤਾ।ਭਟ ਵਹੀ ਵਿਚ ਇੰਜ ਲਿਖਿਆ ਹੈ:

> ਗੁਰੂ ਧੀਰਮਲ ਜੀ ਸਮਾਏ ਗਢ ਰਣ ਬੰਭੋਰ।ਡੇਢ ਪਹਿਰ ਦਿਨ ਚੜ੍ਹੇ।ਸਾਲ ਸਤਰਾਂ ਸੈ ਚੌਤੀਂਸ ਮੰਗਸਰ ਸੁਦੀ ਦੂਜ[16] ਸੁਕਰਵਾਰ ਕੋ ਇਕ ਸਾਲ ਦੋ ਮਾਹ ਪਾਂਚ ਦਿਨ ਬੰਦੀ ਖਾਨੇ ਬੰਦ ਰਹੇ*।ਦੁਸਟੋਂ ਨੇ ਸਰੀਰ ਕੋ ਬਹੁਤ ਘਨਾਂ ਦੁਖ ਦੀਆ।[17] [*ਭਟ ਵਹੀ ਦੇ ਲਿਖਾਰੀ ਨੇ ਬੰਦੀ ਖਾਨੇ ਦਾ ਸਮਾਂ ਬਕਾਲੇ ਤੋਂ ਲਿਆ ਜਾਪਦਾ ਹੈ]

ਬਾਬਾ ਧੀਰਮਲ ਜੀ ਦੇ ਪਰਲੋਕ ਗਮਨ ਕਰਨ ਦੇ ਬਾਦ ਇਨ੍ਹਾਂ ਦੇ ਵਡੇ ਸਪੁਤਰ ਬਾਬਾ ਰਾਮ ਚੰਦ ਜੀ ਨੂੰ ਬਾਦਸ਼ਾਹ ਔਰੰਗਜੇਬ ਨੇ ਦਿਲੀ ਬੁਲਾਕੇ ਬੰਦੀ ਖਾਨੇ ਵਿੱਚ ਬੰਦ ਕਰ ਦਿਤਾ।ਬਾਬਾ ਰਾਮ ਚੰਦ ਜੀ ਯਾਰਵੇਂ ਦਿਨ ਗੁਰਪੁਰੀ ਪਧਾਰ ਗਏ।ਭਟ ਵਹੀ ਅਨੁਸਾਰ:

> ਗੁਰੂ ਰਾਮ ਚੰਦ ਜੀ ਬੇਟਾ ਗੁਰੂ ਪੀਰ ਮਲ ਜੀ ਕਾ ਸਾਲ ਸਤਰਾਂ ਸੈ ਪੈਂਤੀਸ ਭਾਦਵਾ ਬਦੀ ਏਕਮ ਬੁਧਵਾਰ ਕੇ ਦਿਨ ਸਮਾਏ ਦਿਲੀ ਮੇਂ[18] ਇਕ ਘੜੀ ਦਿਨ ਚੜ੍ਹੇ ਗਿਆਰਾਂ ਦਿਨ ਬੰਦੀ ਖਾਨੇ ਬੰਦ ਰਹੇ ਤੁਰਕੋਂ ਨੇ ਸਰੀਰ ਕੋ ਘਨਾ ਕਸਟ ਦੀਆ ਗੁਰੂ ਨੇ ਭਾਣੇ ਕੋ ਮਾਨਾ।[19]

## ਗੁਰੂ ਗੋਬਿੰਦ ਰਾਇ ਜੀ ਦਾ ਅਨੰਦਪੁਰ ਤੋਂ ਪਾਉਂਟੇ ਸ਼ਹਿਰ ਜਾਣਾ
## ਸਾਹਿਬ ਅਜੀਤ ਸਿੰਘ ਦਾ ਜਨਮ ਅਤੇ ਭੰਗਾਣੀ ਦਾ ਜੰਗ

ਸਤਿਗੁਰਾਂ ਨੂੰ ਪਾਉਂਟੇ ਆਇਆਂ ਅਜੇ ਦੋ ਸਾਲ ਹੋਏ ਸਨ ਕਿ ਗੁਰੂ ਸਾਹਿਬ ਦੇ ਘਰ ਪੂਜ ਮਾਤਾ ਸੁੰਦਰੀ ਜੀ[20] ਦੇ ਉਦਰ ਥੀਂ ਸੰਮਤ 1743 ਬਿ. 29 ਮਾਘ (1686 ਈ.)[21] ਨੂੰ ਸਾਹਿਬ ਅਜੀਤ ਸਿੰਘ (ਰਣਜੀਤ ਸਿੰਘ) [ਇਹ ਉਪਨਾਮ ਪ੍ਰਾਚੀਨ ਲਿਖਤਾਂ ਵਿਚੋਂ ਮਿਲਦਾ ਹੈ] ਦਾ ਜਨਮ ਹੋਇਆ। ਇਸ ਖੁਸ਼ੀ ਦੇ ਸਮਾਗਮ ਤੋਂ ਇਕ ਸਾਲ ਬਾਅਦ 1744 ਬਿ. ਭਾਦਰੋਂ ਸੁਦੀ ਅਤੇ 1 ਅਸੂ (4 ਸਤੰਬਰ 1687 ਈ.) ਨੂੰ [22] ਸਾਹਿਬ ਰਾਮਰਾਇ ਜੀ ਨਗਰ ਖੁਰਵਧੀ (ਦੇਹਰਾਦੂਨ) ਵਿਖੇ ਗੁਰਪੁਰੀ ਪਧਾਰ ਗਏ।

ਭੰਗਾਣੀ ਦੀ ਜੰਗ ਸ੍ਰੀ ਰਾਮ ਰਾਇ ਜੀ ਦੀ ਪਹਿਲੀ ਬਰਸੀ* ਤੋਂ 26 ਦਿਨ ਪਿਛੋਂ 1745 ਬਿ. 18 ਅਸੂ ਸੁਦੀ ਚਉਥ (18 ਸਤੰਬਰ 1688 ਈ.) ਮੰਗਲਵਾਰ ਦੇ ਰੋਜ ਹੋਈ ਸੀ।ਇਹ ਜੰਗ ਪਿਛਲੇ ਪਹਿਰ ਸ਼ਿਕਾਰ ਖੇਡਣ ਗਿਆਂ ਪਾਉਂਟੇ ਤੋਂ 6 ਮੀਲ ਗਿਰੀ ਤੇ ਜਮਨਾ ਨਦੀ ਦੇ ਵਿਚਕਾਰ ਰਾਜਾ ਫਤਹਿ ਸ਼ਾਹ ਨਾਲ ਕੇਵਲ ਡੇਢ ਪਹਿਰ ਹੋਈ ਸੀ।ਭੰਗਾਨੀ ਦੇ ਇਸ ਡੇਢ ਪਹਿਰ ਦੇ ਜੰਗ ਵਿਚ 4 ਸਿਖਾਂ ਨੇ ਸ਼ਹਾਦਤ ਪਾਈ,ਜਿਨ੍ਹਾਂ ਦਾ ਪਤਾ ਸਾਨੂੰ ਹੇਠ ਲਿਖੀ ਸੂਚਨਾ ਤੋਂ ਲਗਦਾ ਹੈ:[*ਬਰਸੀ 1745 ਬਿ. 24 ਭਾਦਰੋ ਸੁਦੀ 24 ਅਗਸਤ 1688 ਈ: ਨੂੰ ਸੀ]

ਉਦੀਆ ਬੇਟਾ ਖੇਮੇ ਚੰਦਨੀਏ ਕਾ,ਪੋਤਾ ਧਰਮੇ ਕਾ*[*ਲਾਡਵਾ ਜਿਲਾ ਕਰਨਾਲ ਨਿਵਾਸੀ]...ਰਾਠੌਰ ਰਮਾਨਾ,ਗੁਰੂ ਕੀ ਬੂਆ ਕੇ ਬੇਟੇ,ਸੰਗੋ ਸ਼ਾਹ,ਜੀਤ ਮਲ*[*ਇਹ ਪਿੰਡ ਮਲਾ ਜਿਲਾ ਬਠਿੰਡਾ ਦੇ ਵਸਨੀਕ ਸਨ ]ਬੇਟੇ ਸਾਧੂ ਕੇ ਪੋਤੇ ਧਰਮੇ ਕੇ ਖੋਸਲੇ ਖਤਰੀਆਂ ਗੇਲ ਸਾਲ ਸਤਰਾਂ ਸੈ ਪੰਤਾਲੀਸ ਅਸੁਜ ਪਰਵਿਸ਼ਟੇ ਅਠਾਰਾਂ ਭੰਗਾਨੀ ਕੇ ਮਲਹਾਨ,ਜਮਨਾਂ ਗਿਰੀ ਕੇ ਮਧਿਆਨ ਰਾਜ ਨਾਹਨ ਏਕ ਘੜੀ ਦਿਨ ਖੜੇ ਰਨ ਜੂਝਤੇ ਸੂਰਿਓਂ ਗੈਲ ਸਾਮੇਂ ਮਾਥੇ ਜੂਝ ਕਰ ਮਰਾ।ਗੈਲੋ ਹਠੀ ਚੰਦ*[*ਉਪਨਾਮ ਰਤਨ ਚੰਦ] ਬੇਟਾ ਮਾਈਦਾਸ ਕਾ ਬਲਉਤ*[*ਪਰਮਾਰ ਰਾਜਪੂਤਾਂ ਦੀ ਇਕ ਮੂੰਹੀ ਹੈ] ਮਰਾ।[23]

## ਗੁਰੂ ਜੀ ਦਾ ਰਾਣੀ ਚੰਪਾ ਦੇ ਸਦੇ ਤੇ ਬਿਲਾਸਪੁਰ ਜਾਣਾ ਤੇ ਨਦਾਉਣ ਦੀ ਜੰਗ

ਗੁਰੂ ਜੀ ਨੂੰ ਅਨੰਦਪੁਰ ਆਇਆਂ ਅਜੇ ਕੁਝ ਦਿਨ ਹੀ ਹੋਏ ਸਨ,ਕਿ ਰਾਜਾ ਭੀਮ ਚੰਦ ਦੀ ਮਾਤਾ ਚੰਪਾ*[*ਇਹ ਮੰਡੀ ਵਾਲੇ ਰਾਜੇ ਦੀ ਲੜਕੀ ਸੀ] ਨੇ ਸਤਿਗੁਰਾਂ ਵਲ ਬੇਨਤੀ ਪਤਰ ਭੇਜ ਕੇ ਬਿਲਾਸਪੁਰ ਬੁਲਵਾਇਆ ਗੁਰੂ ਜੀ ਰਾਣੀ ਦੀ ਬੇਨਤੀ ਨੂੰ ਪਰਵਾਣ ਕਰਕੇ 1745 ਬਿ. (1688 ਈ.) ਮਘਰ ਸੁਦੀ ਏਕਮ ਨੂੰ ਭਾ. ਮਨੀ ਸਿੰਘ ਆਦਿ ਮੁਖੀ ਸਿਖਾਂ ਸਮੇਤ ਬਿਲਾਸਪੁਰ ਪਹੁੰਚ ਗਏ।[24]ਰਾਣੀ ਚੰਪਾ ਨੇ ਸਤਿਗੁਰਾਂ ਦਾ ਬਹੁਤ ਆਉ ਭਗਤ ਕੀਤਾ ਤੇ ਭੇਟਾ ਚਾੜੀ।[25]ਰਾਜਾ ਭੀਮ ਚੰਦ ਨੇ ਨਗਰ ਤਾਰਾਪੁਰ* [*ਇਸ ਦੀ ਜੂਹ ਵਿਚ ਤਾਰਾਗੜ੍ਹ ਕਿਲਾ ਸੀ] ਤੇ ਅਗਮਪੁਰੇ*[*ਇਥੇ ਅਗਮਗੜ੍ਹ ਕਿਲਾ ਬਨਵਾਇਆ] ਦੀ ਕੁਝ ਜਮੀਨ ਸਤਿਗੁਰਾਂ ਨੂੰ ਭੇਟਾ ਕਰੀ।[26] ਗੁਰੂ ਸਾਹਿਬ ਰਾਣੀ ਚੰਪਾ ਅਤੇ ਰਾਜਾ ਭੀਮ ਚੰਦ ਪਾਸੋਂ ਵਿਦਜਾ ਹੋਕੇ ਵਾਪਸ ਅਨੰਦਪੁਰ ਆ ਗਏ।

ਗੁਰੂ ਸਾਹਿਬ ਦੇ ਗ੍ਰਹਿ ਵਿਖੇ ਮਾਤਾ ਜੀਤੋ ਜੀ ਦੇ ਉਦਰ ਥੀਂ 1747 ਬਿ. ਚੇਤ੍ਰ ਵਦੀ ਦਸਵੀਂ ਸਨਿਚਰਵਾਰ (1690 ਈ.) ਨੂੰ ਅਨੰਦਪੁਰ ਸਾਹਿਬ ਜੁਝਾਰ ਸਿੰਘ ਦਾ ਜਨਮ ਹੋਇਆ।[27]ਇਸੀ ਸਾਲ 6 ਕਿਲੇ* ਤਿਆਰ ਕਰਨ ਦਾ ਹੁਕਮ ਦਿਤਾ।

[* ਅਨੰਦਗੜ੍ਹ, ਤਾਰਾਗੜ੍ਹ,ਅਗਮਗੜ੍ਹ,ਲੋਹਗੜ੍ਹ,ਹੋਲਗੜ੍ਹ,ਕੇਸਗੜ੍ਹ ਤੇ ਫਤਹਿਗੜ੍ਹ]

ਪਹਾੜੀ ਰਾਜਿਆਂ ਨੇ ਕਈ ਸਾਲਾਂ ਤੋਂ ਸਰਕਾਰੀ ਮਾਮਲਾ (ਸ਼ਾਹੀ ਕਰ) ਨਹੀ ਸੀ ਦਿਤਾ।ਇਸਨੂੰ ਵਸੂਲ ਕਰਨ ਵਾਸਤੇ ਅਲਫ ਖਾਂ,ਕਹਿਲੂਰ ਆਦਿ ਰਾਜਿਆਂ ਵਲ ਚੜ੍ਹ ਆਇਆ।ਰਾਜਾ ਭੀਮ ਚੰਦ ਤੇ ਉਸ ਦੇ ਸਾਥੀ ਰਾਜਿਆਂ ਫੈਸਲਾ ਕੀਤਾ ਕਿ ਰਾਜ ਕਰ ਨਾ ਤਾਰਿਆ ਜਾਵੇ।ਉਨ੍ਹਾਂ ਨੂੰ ਪਤਾ ਸੀ ਕਿ ਇਸ ਨਾਂਹ ਦਾ ਨਤੀਜਾ ਜੰਗ ਹੋਵੇਗੀ।ਉਹ ਜੰਗ ਲਈ ਤਿਆਰ ਹੋ ਪਏ।ਰਾਜਾ ਭੀਮ ਚੰਦ ਨੇ ਗੁਰੂ ਜੀ ਤੋਂ ਸਹਾਇਤਾ ਮੰਗੀ।

ਇਹ ਜੰਗ 1747 ਬਿ. 22 ਚੇਤਰ ਸੁਕਰਵਾਰ (20 ਮਾਰਚ 1691 ਈ.) ਨੂੰ ਹੋਇਆ ਸੀ।ਇਸ ਜੰਗ ਵਿਚ ਸਤਿਗੁਰਾਂ ਦੀ ਸਹਾਇਤਾਂ ਨਾਲ ਰਾਜਾ ਭੀਮ ਚੰਦ ਦੀ ਫਤੇ ਹੋਈ।ਅਲਫਖਾਨ ਹਾਰ ਖਾਕੇ ਭਜ ਗਿਆ।ਸਤਿਗੁਰਾਂ ਸ਼ਹੀਦ ਹੋਏ ਸਿਖਾਂ ਦਾ ਕੋਈ ਖਾਸ ਜਿਕਰ ਨਹੀ ਕੀਤਾ।ਭਟ ਵਹੀਆਂ ਦੇ ਅਧਾਰ ਤੇ ਦੋ ਸਿਖਾਂ ਨੇ ਸ਼ਹੀਦੀਆਂ ਪਾਈਆਂ,ਜਿਵੇਂ ਕਿ :

(1) ਭਾਈ ਸੋਹਨ ਚੰਦ[28] ਪੁਤ੍ਰ ਭਾਈ ਮਾਈਦਾਸ ਦਾ ਪਿੰਡ ਅਲੀਪੁਰ,
ਸ਼ਮਾਈ ਜਿਲ੍ਹਾ ਵਾ ਤਸੀਲ ਮੁਜਫਰਗੜ (ਪਾਕਿਸਤਾਨ)।

(2) ਭਾਈ ਮੂਲ ਚੰਦ* ਪੁਤਰ ਭਾ.ਰਘੁਪਤ ਰਾਇ ਛਿਬਰ ਕੰਬੋ[*ਇਹ ਭਾਈ ਮਨੀ ਸਿੰਘ ਮੁਲਤਾਨੀ ਦਾ ਭਰਾ ਸੀ ],
ਵਾਲੀ ਖੇਮਕਰਣ,ਜਿਲ੍ਹਾ ਅੰਮ੍ਰਿਤਸਰ।

ਭਟ ਵਹੀ ਦੇ ਇਹ ਅਖਰ ਹਨ:

> ਸੋਹਨ ਚੰਦ ਬੇਟਾ ਮਾਈਦਾਸ ਕਾ ਪੋਤਾ ਬਲੂ ਕਾ,ਪੜਪੋਤਾ ਮੂਲੇ ਕਾ,ਚੰਦਰ ਬੰਸੀ ਭਾਰਦ੍ਵਾਜੀ ਗੋਤਰਾ ਪੰਵਾਰ।ਬੰਸ ਬੀਝੇ ਕਾ ਬੰਝਰਉਤ ਰਦਉਤ ਜਲਹਾਨੀ।ਸਾਲ ਸਤਰਾਂ ਸੈ ਸੰਤਾਲੀ ਚੈਤ ਪ੍ਰਵਿਸ਼ਟੇ ਬਾਈਸ ਸੁਕਰਵਾਰ ਕੇ ਰੋਜ ਗੁਰੂ ਕਾ ਹੁਕਮ ਪਾਇ ਨਦਉਨ ਕੇ ਮਲਹਾਨ,ਸਾਮੇ ਮਾਥੇ ਜੂਝ ਕਰ ਮਰਾ।ਗੈਲੋ ਮੂਲਾ ਬੇਟਾ ਰਘੁਪਤ ਕਾ,ਨਿਬਰ ਕੰਬੋ ਬਾਸੀ ਖੇਮ ਕਰਨ ਪਰਗਨਾ ਕਸੂਰ ਮਰਾ।[29]

ਨਦੌਣ ਦੀ ਜੰਗ ਤੋਂ ਤਿੰਨ ਸਾਲ ਬਾਦ ਭਟ ਦੇਸੂ* [*ਦੇਸਾ ਸਿੰਘ ਭਟ ਬੋਹਥ ਦਾ ਪੁਤਰ] ਨ1750 ਬਿ. ਚੇਤਰ ਵਦੀ ਏਕਮ (2 ਮਾਰਚ 1693 ਈ.) ਨੂੰ ਸ੍ਰੀ ਅਨੰਦਪੁਰ ਦੇ ਮੁਕਾਮ ਤੇ ਚਿਤ੍ਰ, ਬਚਿਤ੍ਰ ਤੇ ਉਦੇ* [*ਇਹ ਤਿਨੇ ਭਰਾ ਭਾ.ਮਨੀ ਸਿੰਘ ਦੇ ਪੁਤਰ ਸਨ] ਦੇ ਵਿਆਹ ਦੀ ਵਧਾਈ ਸਮੇਂ ਕਹੇ ਇਕ ਦੋਹੇ ਵਿਚ ਭੰਗਾਣੀ ਤੇ ਨਦੌਣ ਦੇ ਜੰਗ ਦਾ ਇਸ਼ਾਰੇ ਮਾਤਰ ਜਿਕਰ ਕੀਤਾ ਹੈ,ਤੇ ਦਸਦਾ ਹੈ ਕਿ ਸਤਿਗੁਰਾਂ ਵਲੋਂ ਇਕ ਮੁਖੀਏ ਸਿਖ ਭਾਈ ਮਨੀ ਰਾਮ (ਮਨੀ ਸਿੰਘ) ਨੇ ਦੋਹਾਂ ਜੰਗਾ ਵਿਚ ਇਕ-ਇਕ ਰਾਣਾ ਮਾਰਿਆ ਤੇ ਨਦੌਣ ਜੰਗ ਵਿਚ ਮੁਖਲਫਾਂ ਦੀ ਫੌਜ ਦਾ ਜਿਕਰ ਕਰਦਾ ਹੋਇਆ ਲਿਖਦਾ ਹੈ,ਕਿ ਘੋੜ ਚੜੇ ਸਾਰੇ 70 ਸਨ,ਜੈਸਾ ਕਿ :

> ਸਿਮਰ ਭਟ ਤਉ ਸਤਿਗੁਰ ਆਪਨਾਂ,ਗਿਆਨ ਬਤਾਵੈ ਸਚਾ।
>
> ਤਉ ਬੇਖਾ ਪੰਵਾਰ ਬੀਝੇ ਕਾ ਅਧਰਾਕਨ*[*ਭਾਵ ਅਧਕਾਰ] ਤਉ ਬੇਖਾ ਰਜਪੂਤੀ ਕਾਨਕਾ*[*ਮੁਢ-ਮੂਲ]।ਦਿਲੀ ਲਗ ਧਾਂਕ ਸੁਨੀ ਤੇਰੀ ਬਲੂ,ਤਉ ਜਾਨੇ ਸ਼ਾਹ ਚੁਗਤਾ*[*ਭਾਵ ਸ਼ਾਹ ਜਹਾਨ ਬਾਦਸ਼ਾਹ]।ਸਪੂਤ ਪੋਤਾ*[*ਮਾਈਦਾਸ ਦਾ ਪੁਤਰ] ਤਉ ਗਾਉਂ ਮਨੀ ਰਾਮ ਰੋਸ਼ਨ ਬੰਸ ਜਲੇ ਦਾ ਕਿਤਾ।ਪਹਿਲਾਂ ਹੇਠ ਭੰਗਾਨੀ ਮਾਰੀ,ਰਾਨਾਂ ਘਾਲ ਕੀਆ ਰਨ ਜਿਤਾ।ਸਾਕਾ ਕੀਆ ਨਦਾਵਣ ਤੈਨੇਂ,ਘਾਲਿਆ ਰਾਨਾਂ ਬੀਚ ਪਰਬਤਾ।ਘੋੜੇ ਬੀਸ ਪਚਾਸ ਗਿਣਤੀ ਕੇ ਆਏ,ਪੈਦਲ ਆਏ ਬਹੁ ਰਜਪੁਤਾ।ਧੰਨ-ਧੰਨ ਮਾਤਾ ਮਧਰੀ ਬਾਈ*[30] [*ਮਾਈਦਾਸ ਦੇ ਘਰੋਂ ਭਾਈ ਦਿਆਲ ਦਾਸ ਤੇ ਮਨੀਂ ਰਾਮ ਦੀ ਮਾਤਾ] ਤਉ ਜਾਇਆ ਮਨੀ ਰਾਮ ਪੂਤ ਸੁਪਤਾ ਸਪੂਤ ਬੇਟਾ ਤਉ ਗਾਉਂ ਦਿਆਲ ਦਾਸ,ਜੀਤੇ ਜੀ,ਦੇਗੇ ਉਬ ਲਿਤਾ*[*ਭਾਵ ਦਿਲੀ ਚਾਂਦਨੀ ਚੌਂਕ ਵਿਚ ਦੇਗੇ ਵਿਚ ਉਬਾਲ ਦਿਤਾ]।ਜਸ ਜੋੜ ਦੇਸੂ ਭਟ ਭਨਿਆ,ਅਨੰਦਪੁਰ ਕੇ ਮਲਹਾਨ*[*ਭਾਵ

ਥਾਂ]।ਪਊਂ ਸੇ ਮੂੰਡ*[*ਮੂਹ] ਭਟੋਂ ਕਾ ਭਰ ਦਿਤਾ,ਕੀ ਬਧਾਈ ਬੇਟੇ ਚਿਤਰ,ਬਚਿਤ੍ਰ,ਊਦੇ ਬਿਆਹਿ ਕੀ ਸਾਲ ਸਤ੍ਰਾਂ ਸੈ ਪਚਾਸ ਸੀ ਬਿਤਾ।ਮਿਹਿਗੇ ਮੋਲ ਕਰਰੈ ਹੈ [ਭਾਵ ਊਠ] ਦੀਨੇ,ਮੁਰ ਕੀ ਬਚ ਕਨੀਐ ਬਾਲਿਤਾ*[*ਕੰਨਾਂ ਦੇ ਵਾਲੇ][31]

## ਪੰਜਾ ਪਿਆਰਿਆਂ ਦੀ ਚੋਣ ਤੇ ਅੰਮ੍ਰਿਤ ਛਕਾਉਣਾ

ਸਤਿਗੁਰਾ ਨੇਂ 1695 ਈ.[1] ਦੀ ਵੈਸਾਖੀ ਨੂੰ ਪੰਜ ਸੀਸ ਭੇਟ ਮੰਗੇ,ਤੇ ਪੰਜ ਪਿਆਰੇ ਚੁਣੇ।ਖੰਡੇ ਦਾ ਅੰਮ੍ਰਿਤ ਤਿਆਰ ਕਰਕੇ ਪੰਜਾਂ ਨੂੰ ਛਕਾਇਆ।ਭਟ ਵਹੀ ਵਿਚ ਇੰਜ ਲਿਖਿਆ ਹੈ:

> ਗੁਰੂ ਗੋਬਿੰਦ ਸਿੰਘ ਜੀ ਮਹਲ ਦਸਵੇਂ ਨੇ ਸਾਲ ਸਤਰਾਂ ਸੈ ਬਾਵਨ ਬੈਸਾਖੀ ਕੇ ਦਿਨ ਪਾਂਚ ਸਿਖੋਂ ਕੋ ਖੰਡੇ ਪਹੁਲ ਦੀ ਸਿੰਘ ਨਾਮ ਰਾਖਾ।ਪ੍ਰਥਮੇਂ ਦੈਆ ਰਾਮ ਸੋਫਤੀ ਸਿੰਘ ਬਨਾ ਸਾਬ ਕੋ ਨੀਲ ਬਸਤਰ ਪੁਆਏ।ਵਹੀ ਵੇਸ ਅਪਨਾਂ ਕੀਆ।ਹੁਕਾ ਹਲਾਲ ਹਜਾਮਤ ਟਿਕਾ ਜੰਜੂ ਧੋਤੀ ਕਾ ਤਿਆਗ ਕਰਾਇਆ।ਮੀਨੇ,ਧੀਰ ਮਲੀਏ,ਰਾਮ ਰਾਈਏ,ਸਿਰਗੁਮੇ ਮਸੰਦ ਕੀ ਬਰਤਨ ਬੰਦ ਕੀ।ਕੜਾ ਕਿਰਪਾਨ ਕੰਘਾ ਕਛੈਰਾ ਸਬ ਕੋ ਦੀਆ।ਸਬ ਕੇਸਾਧਾਰੀ ਕੀਏ।ਸਭ ਕਾ ਜਨਮ ਪਟਨਾ ਸਾਹਿਬ ਕਾ ਬਾਸੀ ਅਨੰਦਪੁਰ ਕੀ ਬਤਾਈ।[32]

## ਜੁਝਾਰ ਸਿੰਘ ਹਾਂਡੇ ਦੀ ਚੜ੍ਹਾਈ ਕਰਨੀ,ਸਾਹਿਬ ਜੋਰਾਵਰ ਸਿੰਘ ਤੇ ਫਤੇ ਸਿੰਘ ਦਾ ਜਨਮ

ਦਿਲਾਵਰ ਖਾਂ ਨੇ ਆਪਣੀ ਹਾਰ ਨੂੰ ਦੇਖ ਕੇ ਪਿਛਲੀਆਂ ਸ਼ਿਕਸਤਾਂ ਦੇ ਧੋਣੇ ਧੋਣ ਲਈ ਆਪਣੇ ਅਧੀਨ ਤੁੰਮਣ ਦਾਰ ਜੁਝਾਰ ਸਿੰਘ ਹਾਂਡਾ* ਨੂੰ ਲਾਹੌਰੋਂ ਟੋਰਿਆ।ਚੰਦੇਲ (ਬਿਲਾਸਪੁਰੀਏ) ਉਸ ਨਾਲ ਰਲ ਗਏ,ਪਰ ਭਲਾਣ ਦੇ ਇਲਾਕੇ 1752 ਬਿ. 21 ਚੇਤ੍ਰ ਸਵੇਰ ਦੇ ਸਮੇਂ ਰਾਜ ਸਿੰਘ ਪਮੇ ਨੇ ਜੁਝਾਰ ਸਿੰਘ ਦੇ ਦਲ ਤੇ ਅਚਾਨਕ ਛਾਪਾ ਮਾਰਿਆ ਦੋਨੋ ਪਾਸਿਆਂ ਤੋਂ ਅੜਕੇ ਜੰਗ ਹੋਇਆ ਅਖੀਰ ਨਰੈਣ ਚੰਦ ਜੁਝਾਰ ਸਿੰਘ ਇਸ ਜੰਗ ਵਿਚ ਮਾਰੇ ਗਏ।ਸ਼ਾਹੀ ਦਲ ਖੁੰਬ ਠਪਾ ਕੇ ਲਾਹੌਰ ਨੂੰ ਨਸ ਗਿਆ।[33][*ਇਕ ਰਾਜਪੂਤਾਂ ਦੀ ਹੈ]

ਸੰਮਤ 1753 ਬਿ.13 ਸਾਵਣ (13 ਜੁਲਾਈ 1696 ਈ.) ਸੋਮਵਾਰ ਨੂੰ ਬਾਦਸ਼ਾਹ ਔਰੰਗਜੇਬ ਦਾ ਟਿਕਾ ਬਾਦਸ਼ਾਹ ਜਾਦਾ ਮੁਹਮਦ ਮੁਅਜ਼ਮ (ਬਹਾਦਰ ਸ਼ਾਹ) ਮੁਲਤਾਨ ਦੀ ਸੂਬੇਦਾਰੀ ਤੇ ਪਿਤਾ ਬਾਦਸ਼ਾਹ ਦੀ ਆਗਯਾ ਪਾਕੇ ਆਪਣੇ ਵਡੇ ਪੁਤਰ ਮਾਜ਼ੁਦੀਨ ਸਮੇਤ ਆਗਰੇ ਤੋਂ ਪੰਜਾਬ ਵਲ ਚੜਿਆ[34],ਤਾਂ ਜੋ ਇਸ ਪਾਸੇ ਦੀ ਵਿਗੜੀ ਹਾਲਤ ਮੁੜ ਸਵਾਰੇ।

ਸੰਮਤ 1753 ਬਿ. ਮਘਰ ਸੁਦੀ 3 (1696 ਈ.) ਨੂੰ [35] ਮਾਤਾ ਜੀਤੋ ਜੀ ਦੇ ਉਦਰ ਥੀਂ ਤੀਜਾ ਸਾਹਿਬਜਾਦਾ ਗੁਰੂ ਸਾਹਿਬ ਦੇ ਘਰ ਸਾਹਿਬ ਜੋਰਾਵਰ ਸਿੰਘ ਦਾ ਜਨਮ ਹੋਇਆ।ਇਸੀ ਸਾਲ ਬਾਦਸ਼ਾਹ ਵਲੋਂ ਤਾੜਨਾ ਹੋਣ ਤੇ ਮਾਘ ਫਗਣ (ਜਨਵਰੀ–ਫਰਵਰੀ 1697 ਈ.) ਨੂੰ ਬਹਾਦਰ ਸ਼ਾਹ ਨੇ ਚਾਰ ਅਹਦੀਏ ਹੋਰ ਅਗੜ ਪਿਛੜ ਅਨੰਦਪੁਰ ਤੇ ਗੁਆਢੀ ਰਜਵਾੜਿਆਂ ਉਤੇ ਚਾੜ ਭੇਜੇ।[36]

## ਅਨੰਦਪੁਰ ਤੇ ਨਿਰਮੋਹਗੜ੍ਹ ਆਦਿ ਦੀਆਂ ਜੰਗਾ ਵਿਚ ਖਾਲਸੇ ਚੀਫ ਤੇ ਰਾਜਿਆਂ ਨੇ ਈਨ ਮੰਨ ਲੈਣੀ।

ਅਖੀਰ ਰਾਜਾ ਅਜਮੇਰ ਚੰਦ ਨੇ ਆਪਣੀ ਤਿਆਰੀ ਕਰਕੇ ਅਨੰਦਪੁਰ ਦੇ ਕਿਲੇ ਤਾਰਾਗੜ੍ਹ ਨੂੰ ਘੇਰੇ ਵਿਚ ਲੈ ਲਿਆ।ਗੁਰੂ ਸਾਹਿਬ ਨੇ ਕਿਲਾ ਤਾਰਾਗੜ੍ਹ ਦੇ ਸਿੰਘਾਂ ਦੀ ਮਦਦ ਵਾਸਤੇ ਬਾਕੀ ਦੂਸਰਿਆਂ ਕਿਲਿਆਂ ਦਿਆਂ ਸਿੰਘਾਂ ਨੂੰ ਸਾਹਿਬ ਅਜੀਤ ਸਿੰਘ*[*ਉਮਰ ਕੇਵਲ 14 ਕੁ ਸਾਲਾਂ ਦੀ ਸੀ ] ਦੀ ਕਮਾਨ ਹੇਠ ਭੇਜਿਆ।ਇਹ ਜੰਗ ਅਨੰਦਪੁਰ ਤੋਂ 3 ਮੀਲ ਕਿਲਾ ਤਾਰਾਗੜ੍ਹ ਦੇ ਸਾਹਮਣੇ ਨਗਰ ਤਾਰਾਪੁਰ*[*ਇਸ ਪਿੰਡ ਦੀ ਜਮੀਨ ਅਜਮੇਰ ਚੰਦ ਦੀ ਦਾਦੀ ਚੰਪਾ ਨੇ 1745 ਬਿ.(1688 ਈ.) ਵਿਚ ਸਤਿਗੁਰਾਂ ਨੂੰ ਦਿਤੀ ਸੀ] ਦੇ ਮੈਦਾਨ ਵਿਚ 1757 ਬਿ. ਉਨੱਤੀ (1700 ਈ.) ਵੀਰਵਾਰ ਦੇ ਦਿਨ ਹੋਈ ਜਿਸ ਦਾ ਪਤਾ ਸਾਨੂੰ ਹੇਠ ਲਿਖੀ ਸੂਚਨਾਂ ਤੋਂ ਲਗਦਾ ਹੈ:

(ੳ) ਈਸ਼ਰ ਸਿਘ ਬੇਟਾ ਕੇਵਲ ਕਾ ਪੋਤਾ ਆਡੂ ਕਾ ਬਿਜਲਉਤ*[*ਤੂਰ ਰਾਜਪੂਤਾਂ ਦੀ ਮੂੰਹੀ] ਕਲਿਆਨ ਸਿੰਘ ਬੇਟਾ ਦਿਆਲ ਦਾਸ ਕਾ*[*ਇਹ ਦਿਆਲ ਦਾਸ ਗੁਰੂ ਤੇਗ ਬਹਾਦਰ ਜੀ ਨਾਲ ਦਿਲੀ ਸ਼ਹੀਦ ਹੋਇਆ ਸੀ]।ਪੋਤਾ ਮਾਈਦਾਸ ਕਾ।...ਮੰਗਤ ਸਿੰਘ*[*ਬਾਬਾ ਸੰਗਤ ਸਾਹਿਬ (ਭਾ. ਫੇਰੂ) ਦਾ ਭਰਾ]।ਬੇਟਾ ਬਿਨੇ ਉਪਲ ਕਾ।ਸਾਲ ਸਤਰਾਂ ਸੈ ਸਤਿਵੰਜਾ ਭਾਦਵਾ ਪ੍ਰਵਿਸ਼ਟੇ ਉਨੱਤੀਸ ਵੀਰਵਾਰ ਕੇ ਦਿਨ ਗੁਰੂ ਕੇ ਸਾਹਿਬਜਾਦੇ ਅਜੀਤ ਸਿੰਘ ਕਾ ਬਚਨ ਪਾਇ ਤਾਰਾਗੜ੍ਹ ਕੇ ਮਲਹਾਨ ਪਰਗਨਾ ਤਾਰਾਪੁਰ ਇਕ ਪਹਿਰ ਘੋਰ ਜੁਧ ਕਰਕੇ ਸਾਮੇ ਮਥੇ ਰਨਮੇਂ ਜੂਝ ਕਰ ਮਰੇ।ਘਨੇ ਪਰਬਤੀ ਮਾਰੇ ਗਏ।ਰਾਜਾ ਗੰਭੀਰ ਚੰਦ ਕਾ ਬੇਟਾ ਘਮੰਡ ਚੰਦ ਗੁਰੂ ਕੇ ਸ਼ਾਹਜਾਦੇ ਹਾਥ ਸੇ ਘਾਇਲ ਹੂਆ।[37]

ਤਾਰਾਗੜ੍ਹ ਦੀ ਜੰਗ ਵਿਚ ਪਹਿਲੇ ਹਮਲੇ ਈਸਰ ਸਿੰਘ ਆਦਿ ਸਿੰਘਾਂ ਨੇ ਸ਼ਹੀਦੀਆ ਪਾਈਆਂ।ਇਹ ਜੰਗ ਸਾਰਾ ਦਿਨ ਹੋਇਆ।ਰਾਤ ਨੂੰ ਕਿਲੇ ਵਿਚੋਂ ਤੇ ਬਾਹਰੋਂ ਫਾਇਰਿੰਗ ਹੁੰਦੀ ਰਹੀ ਦੋ ਤਰਫੀਂ ਜਾਨੀ ਨੁਕਸਾਨ ਬਹੁਤ ਹੋਇਆ।[38]ਅਜਮੇਰ ਚੰਦ ਨੇ ਅਗਲੇ ਦਿਨ ਤਾਰਾਪੁਰ ਤੇ ਅਨੰਦਪੁਰ ਦੇ ਦਰਮਿਆਨ ਜੋ ਕਿਲਾ ਫਤਹਿਗੜ੍ਹ ਸੀ ਇਸ ਤੇ ਹਮਲਾ ਕਰਵਾ ਦਿਤਾ।ਇਹ ਜੰਗ ਵੀ

---

[1] ਪੰਜਾਂ ਪਿਆਰਿਆਂ ਦੀ ਚੋਣ ਅਤੇ ਅੰਮ੍ਰਿਤ ਛਕਾਉਣ ਦੀ ਸਹੀ ਤਾਰੀਖ 1699 ਈ.ਵਿਸਾਖੀ ਦੀ ਹੀ ਸਹੀ ਹੈ।

ਦਿਨ ਤੇ ਰਾਤ ਦੀ ਸੀ। ਇਸ ਲੜਾਈ ਵਿਚ ਸਤਿਗੁਰਾਂ ਵਲੋਂ ਬਾਘਨ ਤੋਪ ਵਰਤੀ ਗਈ। ਇਸ ਧਰਮ ਜੁਧ ਵਿਚ ਭਾਈ ਭਗਵਾਨ ਸਿੰਘ ਆਦਿ ਸਿੰਘਾਂ ਨੇ ਸਾਮੇ ਮਾਥੇ ਮੈਦਾਨ ਵਿਚ ਲੜਕੇ ਸ਼ਹਾਦਤਾਂ ਪਾਈਆਂ:

ਭਗਵਾਨ ਸਿੰਘ ਬੇਟਾ ਮਨੀ ਸਿੰਘ ਕਾ*[*ਚਿਤ੍ਰ ਸਿੰਘ,ਬਚਿਤ੍ਰ ਸਿੰਘ ਆਦਿ ਮਨੀ ਸਿੰਘ ਮੁਲਤਾਨੀ ਦੇ 10 ਪੁਤਰ ਸਨ ] ਪੋਤਾ ਮਾਈਦਾਸ ਕਾ।....ਜਵਾਹਰ ਸਿੰਘ ਬੇਟਾ ਲਖੀਏ ਕਾ*[*ਲਖੀ ਸ਼ਾਹ ਦਾ ਪੁਤਰ] ਪੋਤਾ ਗੋਧੂ ਕਾ ਬੜਤੀਆ ਕਨਾਵਤ।ਨੰਦ ਸਿੰਘ ਬੇਟਾ ਆਲਮ ਸਿੰਘ ਕਾ*[*ਇਹ ਆਲਿਮ ਸਿੰਘ ਤੀਜਾ ਗੁਰੂ ਸਾਹਿਬਾਂ ਦਾ ਚੌਰ ਬਰਦਾਰ ਸੀ]

> ਪੋਤਾ ਦਰੀਆ ਕਾ ਜਲਹਾਨਾ ਸਾਲ ਸਤਰਾਂ ਸੈ ਸਤਵੰਜਾ ਭਾਦਵਾ ਪਰਵਿਸ਼ਟੇ ਤੀਸ (30) ਸੁਕਰਵਾਰ ਕੇ ਦਿਨ ਗੁਰੂ ਕਾ ਹੁਕਮ ਪਾਇ ਫਤਹਿਗੜ੍ਹ ਪਰਗਨਾ ਅਨੰਦਪੁਰ ਕੇ ਮਲਹਾਨ ਸਾਮੇ ਮਾਥੇ ਜੂਝ ਕਰ ਮਰੇ।[39]

ਰਾਜਾ ਅਜਮੇਰ ਚੰਦ ਨੇ ਸੁਗੰਧ ਚੁਕੀ ਹੋਈ ਸੀ,ਕਿ ਗੁਰੂ ਨੂੰ ਮਾਰ ਕੇ ਜਾਂ ਅਨੰਦਪੁਰੋਂ ਕਢ ਕੇ ਵਾਪਸ ਬਿਲਾਸ ਪੁਰ ਜਾਵਾਂਗਾ। ਕਿਲਾ ਫਤਹਿਗੜ੍ਹ ਦੀ ਜੰਗ ਤੋਂ ਬਾਅਦ ਰਾਜਾ ਅਜਮੇਰ ਚੰਦ ਨੇ ਤੀਜੇ ਕਿਲੇ ਅਗਮਗੜ੍ਹ ਤੇ ਹਮਲਾ ਕੀਤਾ।[40] ਇਹ ਕਿਲਾ ਸ੍ਰੀ ਅਨੰਦਪੁਰ ਤੋਂ ਕੋਈ ਢਾਈ ਕੁ ਮੀਲ ਦੇ ਫਾਸਲੇ ਤੇ ਸੀ। ਇਹ ਜੰਗ 31 ਭਾਦਰੋਂ ਸਨਿਚਰਵਾਰ ਦੇ ਦਿਨ ਹੋਈ। ਗੁਰੂ ਜੀ ਕੇ ਸੈਨ ਪਾਲ ਉਦੇ ਸਿੰਘ ਨੇ*[*ਮਨੀ ਸਿੰਘ ਦੇ ਤੀਜੇ ਪੁਤਰ ਨੇ] ਸਿੰਘ ਫੌਜ ਨਾਲ ਅਗੇ ਵਧਕੇ ਪਹਾੜੀਆਂ ਨੂੰ ਚੰਗੇ ਚਨੇ ਚਬਾਏ। ਭਟ ਵਹੀ ਮੁਤਾਬਿਕ ਭਾਈ ਬਾਘ ਸਿੰਘ ਆਦਿ ਨੇ ਲੜਕੇ ਸ਼ਹੀਦੀਆਂ ਪਾਈਆਂ:

> ਬਾਘ ਸਿੰਘ ਬੇਟਾ ਰਾਇ ਸਿੰਘ ਕਾ ਪੋਤਾ ਮਾਈਦਾਸ ਕਾ... ਘਰਬਾਰਾ ਸਿੰਘ*[*ਦੀਵਾਨ ਦਰਵਾਰਾ ਸਿੰਘ ਦਿਲੀ ਵਾਲੇ ਦਾ ਵਡਾ ਭਰਾ] ਬੇਟਾ ਨਾਨੂੰ ਸਿੰਘ ਕਾ ਪੋਤਾ ਬਾਘੇ ਕਾ ਸਾਲ ਸਤਰਾਂ ਸੈ ਸਤਵੰਜਾ ਭਾਦਵ ਪਰਵਿਸ਼ਟੇ ਇਕਤੀਸ ਸਨਿਚਰਵਾਰ ਕੇ ਦਿਨ ਗੁਰੂ ਕਾ ਬਚਨ ਪਾਇ ਅਗਮਗੜ੍ਹ ਕੇ ਮਲਹਾਨ ਪਰਗਨਾ ਅਗਮਪੁਰਾ ਪਰਬਤੀਓ ਸਾਖ ਘੋਰ ਜੁਧ ਕਰਕੇ ਸਾਮੇ ਮਾਥੇ ਜੂਝ ਕਰ ਸੁਆਸ ਦੀਏ।[41]

ਇਹ ਜੰਗ 1757 ਬਿ. ਪਹਿਲੀ ਅਸੂ (1 ਸਤੰਬਰ 1700 ਈ.) ਨੂੰ ਹੋਈ ਸੀ ਇਸ ਜੰਗ ਦੇ ਮੁਖੀਏ ਭਾਈ ਮਨੀ ਸਿੰਘ ਤੇ ਇਸਦੇ ਦੋਵੇਂ ਪੁਤ੍ਰ ਬਚਿਤ੍ਰ ਸਿੰਘ,ਉਦੇ ਸਿੰਘ ਤੇ ਚੌਥਾ ਆਲਿਮ ਸਿੰਘ ਸੀ। ਭਟ ਵਹੀ ਦੇ ਇਹ ਅਖਰ ਹਨ:

> ਗੁਰੂ ਦਾ ਹੁਕਮ ਪਾਇ ਮਨੀ ਸਿੰਘ[42] ਬੇਟਾ ਮਾਈਦਾਸ ਕਾ,...ਬਚਿਤ੍ਰ ਸਿੰਘ ਉਦੇ ਸਿੰਘ ਬੇਟੇ ਮਨੀ ਸਿੰਘ ਕੇ...ਆਲਿਮ ਸਿੰਘ ਬੇਟਾ ਦੁਰਗੂ ਕਾ ਪੋਤਾ ਪਦਮੇ ਕਾ ਹਜਾਵਤ ਆਬ ਆਨਾਂ...ਸਾਲ ਸਤਰਾਂ ਸੈ ਸਤਵੰਜਾ ਅਸੁਜ ਪਰਵਿਸ਼ਟੇ ਪਹਿਲੀ ਐਤਵਾਰ ਕੇ ਦਿਨ ਲੋਹਗੜ੍ਹ ਸੇ ਖਾਲਸਾ ਦਲ ਕੋ ਗੈਲ ਲੈ ਚਰਨ ਗੰਗਾ ਕੇ ਮਲਹਾਨ ਘੋਰ ਜੁਧ ਕੀਆ। ਬਚਿਤ੍ਰ ਸਿੰਘ ਨੇ ਹਾਥੀ ਕੋ ਮਾਰ ਭਗਾਇਆ। ਉਦੇ ਸਿੰਘ ਕੇ ਹਾਥ ਸੇ ਕੇਸਰੀ ਚੰਦ ਜਸਾਵਾਲੀਆ,ਮਾਰਾ ਗਿਆ। ਮਨੀ ਸਿੰਘ ਆਲਮ ਸਿੰਘ ਸਖਤ ਘਾਇਲ ਹੁਏ। ਆਲਿਮ ਸਿੰਘ ਬੇਟਾ ਦਰੀਆ ਕਾ ਪੋਤਾ ਮੂਲੇ ਕਾ ਜਲਹਾਨਾ,ਸੁਖਾ ਸਿੰਘ ਬੇਟਾ ਰਾਇ ਸਿੰਘ ਕਾ ਪੋਤਾ ਮਾਈਦਾਸ ਕਾ...ਖੁਸ਼ਾਲ ਸਿੰਘ ਬੇਟਾ ਮਖਨ ਸ਼ਾਹ ਕਾ ਪੋਤਾ ਦਾਸੇ ਕਾ...ਪੇਲੀਆ ਰਣ ਮੇਂ ਸਾਮ੍ਹੇ ਮਾਥੇ ਜੂਝ ਕਰ ਮਾਰੇ।[43]

ਭਾਈ ਦੇਸਾ ਸਿੰਘ ਭਟ ਕੇ 1763 ਬਿ. ਜੇਠ ਸੁਦੀ ਚੌਥ (1706 ਈ.) ਨੂੰ ਸ੍ਰੀ ਅੰਮ੍ਰਿਤਸਰ ਭਾਈ ਮਨੀ ਸਿੰਘ ਦੇ ਪੋਤਰੇ ਭਾਗੂ ਸਿੰਘ ਦੀ ਵਧਾਈ ਸਮੇ ਕਹੇ,ਦੋਹੇ ਵਿਚ ਉਦੇ ਸਿੰਘ ਤੇ ਬਚਿਤ੍ਰ ਸਿੰਘ ਦੀ ਬੀਰਤਾ ਦਾ ਜਿਕਰ ਇੰਜ ਲਿਖਿਆ ਹੈ:

> ਜਲਹਾਨੇ* ਪੰਵਾਰ ਬਾਂਕੇ ਅਲੀ ਪੁਰ ਕੇ ਬੰਝਰਉਤੋ ਤਉਸੈ [*ਜਲੇ ਦੀ ਮੁੰਹੀ ਵਾਲੇ ਜਲਹਾਨੇ ਪੰਵਾਰ]
> ਕੌਨ ਅਰੈ। ਜਸਵਾਰੀ ਰਾਮ ਕਾ ਮਾਰਿਆ ਕੇਸਰੀ ਹਾਥੀ ਗੈਲ ਲਰੈ।
> ਬਚਿਤ੍ਰ ਸਿੰਘ ਤੇਰੀ ਬਰਛੀ* ਰੋਸ਼ਨ, [*ਇਹ ਬਰਛੀ (ਨਾਗਨੀ) ਤਖਤ ਸ੍ਰੀ ਕੇਸਗੜ੍ਹ ਤੇ ਹੈ ]
> ਤੇਰੀ ਸਾਂਗ ਝਰਮਲ ਕਰੈ*[*ਸਾਂਗ (ਤੇਗਾ) ਸ੍ਰੀ ਅਕਾਲ ਤਖਤ ਤੇ ਮਯੂਦ ਹੈ,ਜਿਸ ਦਾ ਵਜਨ 10 ਸੇਰ ਪਕਾ ਹੈ][44]
> ਤੇਰੇ ਨਾਮ ਥੀ ਰਿਪ ਥਰ ਥਰ ਕਾਂਪੈ,ਤੇਰੀ ਪਰਬਤੀ ਹਲਕ ਪਰੈ।
> ਧਨ ਮਾਤਾ ਤਉ ਸੀਤੋ ਬਾਈ*[*ਭਾਈ ਮਨੀ ਸਿੰਘ ਦੀ ਸਪਤਨੀ],ਤੇਰੇ ਪਾਂਚ ਸਪੂਤ ਰਨੈ ਲਰ ਮਰੈ।
> ਬੀਰ ਮਨੀ ਸਿੰਘ ਜਸ ਤਉਕਾ ਗਾਊਂ,ਤੇਰਾ ਨਾਮ ਚਉਂ ਕੁੰਟੀ ਮੁਖਰਰੈ।
> ਧਨ ਧਨ ਦਿਆਲ ਦਾਸ ਜਸ ਤਉਕਾ*,ਖੰਡ ਬ੍ਰਹਮੰਡ ਸਭ [*ਭਾਈ ਮਨੀ ਸਿੰਘ ਦਾ ਵਡਾ ਭਰਾ]
> ਉਚਰੈ। ਚਾਰ ਬਰਨ ਖਟ ਦਰਸ਼ਨ ਸਾਰੇ ਰਟਤ ਨਾਮ ਨਿਸ ਬਾਸਰ ਘਰੈ।
> ਜਸ ਜੋੜ ਦੇਸਾ ਸਿੰਘ ਭਟ ਭਨਿਆ*,ਸਾਲ [*ਭਟ ਬੋਹਥ ਦਾ ਪੁਤਰ ਤੇ ਕੀਰਤ ਭਟ ਦਾ ਪੋਤਰਾ]
> ਸਤਰਾਂ ਸੈ ਤ੍ਰੈ ਸਠੇ,ਉਜਲ ਦਾਨ ਦੀਓ ਗਲ ਜੋਟ ਕਰਰੈ*। ਕੀ ਬਧਾਈ ਪੋਤੇ ਭਾਗੂ ਸਿੰਘ [*ਭਾਵ ਊਠ]
> ਕੀ ਗੁਰੂ ਚਕ ਕੇ ਮਲਹਾਨ ਜੇਠ ਚਨਾਨਾ ਚਉਥ ਰਪਉਂ ਸੇ ਮੂੰਡ ਭਟੋਂ ਕਾ ਭਰੇ।[45]

ਕਿਲਾ ਅਨੰਦਗੜ ਤਿਆਗਨ ਤੋਂ ਸਤਵੇਂ ਦਿਨ ਨਿਰਮੋਹ ਦੀ ਪਹਿਲੀ ਜੰਗ ਅਜਮੇਰ ਦੀ ਫਉਜ ਨਾਲ ਹੋਈ ਇਹ ਜੰਗ 7 ਕਤਿਕ ਮੰਗਲਵਾਰ ਦੇ ਦਿਨ ਲੜੀ ਗਈ।ਭਟ ਵਹੀ ਵਿਚ ਇੰਜ ਲਿਖਿਆ ਮਿਲਦਾ ਹੈ:-

ਸਾਹਬ ਸਿੰਘ ਬੇਟਾ ਮਤੀਦਾਸ ਕਾ ਪੋਤਾ ਹੀਰਾ ਮਲ ਛਿਬਰ ਕਾ......
ਮਥਰਾ ਸਿੰਘ ਬੇਟਾ ਦਿਆਲ ਦਾਸ ਕਾ,ਪੋਤਾ ਮਾਈਦਾਸ ਕਾ......
ਸੂਰਤ ਸਿੰਘ ਬੇਟਾ ਕੇਵਲ ਕਾ ਪੋਤਾ ਆਡੂ ਕਾ ਬਿਜਲਉਤ.....
ਦੇਵਾ ਸਿੰਘ ਬੇਟਾ ਤੇਗਾ ਕਾ ਪੋਤਾ ਸੁਖੇ ਕਾ ਉਦਾਨਾਂ.....
ਸਾਲ ਸਤਰਾਂ ਸੈ ਸਤਵੰਜਾ ਕਤਿਕ ਪਰਵਿਸ਼ਟੇ ਸਤਵੀਂ ਮੰਗਲਵਾਰ
ਕੇ ਦਿਨ ਨਿਰਮੋਹਗੜ ਦੀ ਜੰਗ ਵਿਚ ਸਾਮੇ ਮਾਥੇ ਜੂਝ ਕਰ ਮਰੇ।[46]

ਭਟ ਵਹੀ ਮੁਤਾਬਿਕ ਇਸ ਦੂਜੀ ਜੰਗ ਵਿਚ ਹਿਮਤ ਸਿੰਘ ਆਦਿ ਜਿਨ੍ਹਾਂ ਸਿਖਾਂ ਨੇ ਵੈਰੀ ਦਲ ਨਾਲ ਲੜ ਕੇ ਸ਼ਹਾਦਤਾਂ ਪਾਈਆਂ ਉਨਾਂ ਸਬੰਧੀ ਭਟ ਵਹੀ ਦੇ ਇਹ ਅਖਰ ਹਨ:-

ਹਿਮਤ ਸਿੰਘ ਬੇਟਾ ਜੀਤ ਸਿੰਘ ਕਾ ਪੋਤਾ ਰਾਮਾਂ ਕਾ ਉਦਾ ਨਾਂ ਮੇਹਰ ਸਿੰਘ ਬੇਟਾ ਧੂਮੇ ਕਾ ਬਿਜਲਉਤ,ਸਾਲ ਸਤਰਾਂ ਸੈ ਸਤਵੰਜਾ ਕਤਿਕ ਪਰਵਿਸ਼ਟੇ ਬਾਰਾਂ ਦਿਨ ਐਤਵਾਰ ਨਿਰਮੋਹਗੜ੍ਹ ਕੇ ਮਲਹਾਨ ਸਾਮੇ ਮਾਥੇ ਜੂਝ ਕਰ ਮਰੇ।[47]

ਨਿਰਮੋਹ ਗੜ ਦੀ ਤੀਜੀ ਜੰਗ 13 ਕਤਿਕ ਸੋਮਵਾਰ ਦੇ ਦਿਨ....ਹੋਈ ਸੀ ਜਿਸਦਾ ਪਤਾ ਸਾਨੂੰ ਹੇਠ ਲਿਖੀਆਂ ਲਿਖਤਾਂ ਤੋਂ ਲਗਦਾ ਹੈ:-

(ੳ) ਜੀਤ ਸਿੰਘ ਨੇਤਾ ਸਿੰਘ ਬੇਟੇ ਰਾਮੇ ਕੇ ਪੋਤੇ ਸੁਖੇ ਕੇ,ਉਦਾਨੇ ਬੰਸ ਊਦੇ ਕਾ....ਸਾਲ ਸਤਰਾਂ ਸੈ ਸਤਿਵੰਜਾ ਕਤਿਕ ਪਰਵਿਸ਼ਟੇ ਤੇਰਾਂ ਦਿਨ ਸੋਮਵਾਰ ਨਿਰਮੋਹਗੜ ਕੇ ਮਲਹਾਨ ਪਰਗਨਾਂ ਕਹਿਲੂਰ ਰਣ ਮੇ ਸਾਮੇ ਮਾਥੇ ਜੂਝ ਕਰ ਮਰੇ।[48]

(ਅ) ਕੇਸਰ ਸਿੰਘ ਬੇਟਾ ਛਬੀਲ ਸਿੰਘ ਕਾ ਪੋਤਾ ਚੰਦਨ ਰਾਇ ਕਾ*, [*ਇਹ ਚੰਦਨ ਰਾਇ ਭੰਗਾਣੀ ਜੰਗ ਵਿਚ ਸ਼ਾਮਲ ਸੀ] ਨਾਮ ਸਉਤ ਭੁਟਾਣਾਂ...ਮੋਕਲ ਸਿੰਘ ਬੇਟਾ ਦਰੀਆ ਕਾ ਪੋਤਾ ਮੂਲੇ ਕਾ....ਸਾਲ ਸਤਰਾਂ ਸੈ ਸਤਿਵੰਜਾ ਕਤਿਕ ਪਰਵਿਸ਼ਟੇ ਚਉਦਹ ਮੰਗਲਵਾਰ ਕੇ ਦਿਨ ਨਿਰਮੋਹਗੜ੍ਹ ਕੇ ਮਲਹਾਨ ਸਤਿਲੁਜ ਕੇ ਕਿਨਾਰੇ ਘੋਰ ਜੁਧ ਹੂਆ ਰਨ ਜੂਝਤੇ ਸੂਰਿਓ ਗੈਲ ਸਾਮੇ ਮਾਥੇ ਜੂਝ ਕਰ ਮਰੇ।[49]

ਇਸੀ ਸਾਲ 1757 ਬਿ.19 ਕਤਿਕ (1700 ਈ.) ਐਤਵਾਰ ਦੇ ਦਿਨ ਕਲਮੋਟ ਪਿੰਡ ਦੇ ਗੁਜਰਾਂ ਖਾਲਸੇ ਦੀ ਮੁਠ ਭੇੜ ਹੋਈ।ਇਸ ਜੰਗ ਵਿਚ ਭਾਈ ਜੀਵਨ ਸਿੰਘ ਨੇ ਸ਼ਹਾਦਤ ਪਾਈ।ਭਟ ਵਹੀ ਵਿਚ ਇੰਜ ਲਿਖਿਆ ਮਿਲਦਾ ਹੈ:-

ਜੀਵਨ ਸਿੰਘ ਬੇਟਾ ਪਰੇਮੇ ਕਾ ਪੋਤੇ ਮੂਲੇ ਕਾ ਜਲਹਾਨਾ......ਸਾਲ ਸਤਰਾਂ ਸੈ ਸਤਵੰਜਾ ਕਤਿਕ ਪ੍ਰਵਿਸ਼ਟੈ ਉਨੀਸ ਐਤਵਾਰ ਕੇ ਦਿਨ ਕਲਮੋਟ ਕੇ ਮਲਹਾਨ ਪਰਗਨਾ ਬਿਸਾਲੀ ਸਾਮੇ ਮਾਥੇ ਹਨ ਮੇ ਜੂਝ ਕਰ ਸੁਆਸ ਦੀਏ।[50]

## ਸੈਦ ਬੇਗ ਤੇ ਅਲਫ ਖਾਂ ਨਾਲ ਖਾਲਸੇ ਦੀ ਮੁਠ ਭੇੜ ਬਸੀ ਵਾਲੇ ਪਠਾਨ ਪਾਸੋਂ ਬ੍ਰਾਹਮਣ ਦੀ ਔਰਤ ਵਾਪਸ ਦਿਲਾਉਣੀ

ਸੰਮਤ 1759 ਬਿ. 8 ਮਾਘ (6 ਜਨਵਰੀ 1703 ਈ.) ਬੁਧਵਾਰ ਲਗੇ ਸੂਰਜ ਗ੍ਰਹਿਣ ਸਮੇਂ ਸਤਿਗੁਰੂ ਜੀ ਕੁਰਕਸ਼ੇਤਰ ਜਾ ਵਿਰਾਜੇ।ਗਿ. ਗੁਰਦਿਤ ਸਿੰਘ ਐਮ.ਐਲ ਸੀ ਦੀ ਖੋਜ ਅਨੁਸਾਰ ਦੇਸਾ ਸਿੰਘ ਦੇ ਭਰਾ ਹਰੀ ਸਿੰਘ ਆਦਿ ਨੇ ਇਸ ਲਗੇ ਗ੍ਰਹਿਣ ਸਮੇਂ ਆਪਣੇ ਜਜਮਾਨ ਬਚਿਤ੍ਰ ਸਿੰਘ ਪਾਸੋਂ ਮਿਲਕੇ ਦਾਨ ਲੀਆ ਅਤੇ ਵਾਪਸੀ ਤੇ 16 ਮਾਘ (14 ਜਨਵਰੀ) ਵੀਰਵਾਰ ਨੂੰ ਚਮਕੌਰ ਨਗਰ ਦੇ ਪਾਸ ਰਾਜਾ ਅਜਮੇਰ ਚੰਦ ਦੀ ਸ਼ਹਿ ਤੇ ਸੈਦ ਬੇਗ ਤੇ ਅਲਫ ਖਾਂ ਦੋ ਮੁਗਲ ਸਰਦਾਰਾਂ ਨੇ ਸਤਿਗੁਰਾਂ ਨੂੰ ਘੇਰ ਕੇ ਪਕੜਨਾ ਚਾਹਿਆ।ਉਸ ਵੇਲੇ ਸਤਿਗੁਰਾਂ ਦੇ ਹਮਰਕਾਬ ਭਾਈ ਉਦੇ ਸਿੰਘ ਆਦਿ ਕੇਵਲ 60 ਕੁ ਸਿੰਘ ਸਨ।ਓਧਰੋਂ ਸਮੇ ਸਿਰ ਅਨੰਦਪੁਰੋਂ ਸਿੰਘਾਂ ਦੇ ਪਹੁੰਚ ਜਾਣ ਨਾਲ ਅਜਮੇਰ ਚੰਦ ਦੀ ਚਾਲ ਨਿਸਫਲ ਗਈ।[51]ਇਸੀ ਸਾਲ ਇਕ ਦੇਵਕੀ ਦਾਸ ਨਾਮ ਦਾ ਬ੍ਰਾਹਮਣ ਅਨੰਦਪੁਰ ਗੁਰ ਦਰਬਾਰ ਵਿਚ ਆਕੇ ਫਰਿਆਦੀ ਹੋਇਆ ਕਿ,ਮੈਂ ਮੁਕਲਾਵਾ ਲੈ ਕੇ ਬਧੀ (ਹੁਸ਼ਿਆਰਪੁਰ) ਦੇ ਨਜਦੀਕ ਦੀ ਜਦ ਲੰਘਿਆ ਤਾਂ ਓਥੋਂ ਦੇ ਪਠਾਨ ਜਬਰ ਜੰਗ ਖਾਨ ਨੇ ਮੇਰੀ ਇਸਤਰੀ ਖੋਹ ਲਈ।[52]ਗੁਰੂ ਜੀ ਨੇ ਸਾਹਿਬ ਅਜੀਤ ਸਿੰਘ*ਨੂੰ ਸਮੇਤ ਨੂੰ ਸਮੇਤ ਬ੍ਰਾਹਮਣ ਦੀ ਇਸਤ੍ਰੀ ਦੇ ਏਥੇ ਲਿਆਕੇ ਪੇਸ ਕਰੋ।[*ਇਨ੍ਹਾਂ ਦੀ ਉਮਰ ਇਸ ਵੇਲੇ 16 ਕੁ ਸਾਲਾਂ ਦੀ ਸੀ]

ਸਾਹਿਬ ਅਜੀਤ ਸਿੰਘ ਨੇ ਚੇਤ੍ਰ ਵਦੀ ਏਕਮ (1703 ਈ.) ਨੂੰ ਬਸੀ ਪਹੁੰਚ ਪਠਾਣ ਤੇ ਬ੍ਰਾਹਮਣ ਇਸਤ੍ਰੀ ਦੋਹਾਂ ਨੂੰ ਸ੍ਰੀ ਅਨੰਦਪੁਰ ਲਿਆਕੇ ਗੁਰੂ ਜੀ ਦੇ ਪੇਸ਼ ਕੀਤਾ।ਸਤਿਗੁਰਾਂ ਬ੍ਰਹਮਣ ਇਸਤ੍ਰੀ ਦੇਵਕੀ ਦਾਸ ਦੇ ਹਵਾਲੇ ਕੀਤੀ ਤੇ ਜਬਰ ਜੰਗ ਖਾਨ ਨੂੰ ਉਹਦੀ ਕੀਤੀ ਦਾ ਫਲ ਭੁਗਤਾਇਆ।

## ਅਨੰਦਪੁਰ ਦੀ ਆਖਰੀ ਲੜਾਈ ਤੇ ਪਹਾੜੀ ਰਾਜਿਆਂ ਵਲੋਂ ਅਨੰਦਪੁਰ ਨੂੰ ਘੇਰਾ ਪਾਉਣਾ

ਭਟ ਵਹੀਆਂ ਦੇ ਮੁਤਾਬਿਕ ਇਕ ਹਮਲਾ ਅਜਮੇਰ ਚੰਦ ਵਲੋਂ 1760 ਬਿ. ਮਘਰ ਸੁਦੀ ਪੰਚਮੀ ਐਤਵਾਰ (1703 ਈ.) ਨੂੰ ਹੋਇਆ,ਜਿਸ ਵਿਚ ਹੇਮ ਸਿੰਘ ਪੁਤਰ ਲਖੀ ਸ਼ਾਹ ਤੇ ਕਾਰਨ ਸਿੰਘ ਬੇਟਾ ਨੇਤਾ ਸਿੰਘ ਆਦਿ ਸਿੰਘਾਂ ਨੇ ਸ਼ਹੀਦੀਆਂ ਪਾਈਆਂ।[53] ਅਜਮੇਰ ਚੰਦ ਆਦਿ ਈਰਖਾਲੂ ਤੇ ਸੌੜ ਨਜਰੀਏ ਰਾਜਿਆਂ ਨੇ ਸਤਿਗੁਰਾਂ ਦੇ ਵਧ ਰਹੇ ਪਰਤਾਪ ਨੂੰ ਆਪਣੇ ਲਈ ਖਤਰਾ ਪਰਤੀਤ ਕੀਤਾ।ਇਨ੍ਹਾਂ ਦਿਲੀ ਤੇ ਲਾਹੌਰ ਦੇ ਹਾਕਮਾਂ ਪਾਸ ਚੁਗਲੀਆਂ ਲਾਕੇ ਕਈ ਵਾਰ ਹਮਲੇ ਕੀਤੇ ਤੇ ਕਰਵਾਏ।ਇਨ੍ਹਾਂ ਹਮਲਿਆਂ ਸਮੇਂ ਅਜਮੇਰ ਚੰਦ ਨੂੰ ਹਮੇਸ਼ਾਂ ਮੂੰਹ ਦੀ ਖਾਣੀ ਪਈ।ਇਸੀ ਸਾਲ ਦੇ ਅਖੀਰ ਬੁਰਹਾਨਪੁਰੀ [ਸੀ. ਪੀ. ਦਾ ਰਹਿਣ ਵਾਲਾ] ਭਾਈ ਜੇਠਾ ਸਿੰਘ ਸਮੇਤ ਪ੍ਰਵਾਰ ਸਤਿਗੁਰਾਂ ਦੇ ਦਰਸ਼ਨ ਕਰਣ ਸ੍ਰੀ ਅਨੰਦਪੁਰ ਆਇਆ।ਇਸਨੇ ਆਪਣੀ ਪੁਤਰੀ ਬੀਬੀ ਤਾਰਾ ਬਾਈ ਦੀ ਸਾਦੀ* 1761 ਬਿ.ਮਾਘ ਸੁਦੀ ਏਕਮ (1704 ਈ.) ਨੂੰ ਸਤਿਗੁਰਾਂ ਦੇ ਹੁਕਮ ਨਾਲ ਅਜੀਤ ਸਿੰਘ ਜੀ ਨਾਲ ਕਰ ਦਿਤੀ।ਜਿਸ ਦਾ ਪਤਾ ਸਾਨੂੰ ਇੰਜ ਲਗਦਾ ਹੈ:[*ਇਸਦੀ ਕੁਖੋਂ ਸਾਹਿਬ ਹਰੀ ਸਿੰਘ ਨੇ ਜਨਮ ਲਿਆ]

(ੳ) ਗੁਰੂ ਗੋਬਿੰਦ ਸਿੰਘ ਜੀ ਮਹਲ ਦਸਵੇਂ ਕੇ ਬੇਟੇ ਅਜੀਤ ਸਿੰਘ ਕਾ ਵਿਆਹ ਜੇਠਾ ਸਿੰਘ ਬਾਸੀ ਬੁਰਹਾਨਪੁਰ ਕੀ ਬੇਟੀ ਤਾਰਾ ਬਾਈ ਸੇ ਹੋਆ*।ਸਾਲ ਸਤਰਾਂ ਸੈ ਇਕਾਹਠ ਮਾਘ ਸੁਦੀ ਏਕਮ ਕੋ ਅਨੰਦਪੁਰ ਕੇ ਮਲਹਾਨ।[54] [*ਇਸ ਕੀ ਸਮਾਧ ਇਸਦੇ ਪੁਤਰ ਹਰੀ ਸਿੰਘ ਦੀ ਸਮਾਧ ਦੇ ਪਾਸ ਹੈ।]

ਇਸੀ ਸਾਲ 1761 ਬਿ.20-21 ਚੇਤ੍ਰ (1705 ਈ.) ਨੂੰ ਰਾਜਾ ਅਜਮੇਰ ਚੰਦ ਨੇ ਅਨੰਦਪੁਰ ਤੇ ਇਕ ਬਹੁਤ ਵਡਾ ਹਮਲਾ ਕੀਤਾ।[55]ਇਸ ਵਡੇ ਹਮਲੇ ਵਿਚ ਭਾ. ਖੇਮ ਸਿੰਘ ਬੇਟਾ ਸੁੰਦਰ ਸਿੰਘ*।[*ਛਾਏ ਦੀ ਬੰਸ ਵਿਚੋਂ ਛਉਤ ਮੂੰਹੀ ਦੇ ਪੰਵਾਰ] ਤੇ ਦੋਵੇਂ ਭਰਾ ਬੀਰ ਸਿੰਘ ਅਮਰ ਸਿੰਘ ਬੇਟੇ ਊਦੇ 'ਸ਼ਹੀਦ' ਦੇ ਆਦਿ ਸਿੰਘਾਂ ਨੇ ਸ਼ਹਾਦਤਾਂ ਪਾਈਆਂ।[56]ਰਾਜਾ ਅਜਮੇਰ ਚੰਦ ਖੁੰਬ ਠਪਾਕੇ ਸਣੇ ਸਾਥੀ ਰਾਜਿਆਂ ਦੇ ਦਿਲੀ,ਲਾਹੌਰ ਤੇ ਸਿਰੰਦ ਜਾਕੇ ਫਰਿਆਦੀ ਹੋਇਆ।ਇਸ ਤਰ੍ਹਾਂ ਦਿਲੀ ਲਾਹੌਰ ਤੇ ਸਰਹਿੰਦ ਦੀਆਂ ਫੌਜਾਂ ਜੰਮੂ ਦੇ ਫੌਜਦਾਰ ਸਮੇਤ ਸਾਰਿਆਂ,ਪਹਾੜੀ ਰਾਜਿਆਂ ਦੀ ਮਦਦ ਤੇ ਪਹੁੰਚ ਅਨੰਦਪੁਰ ਤੇ ਫਿਰ ਜਬਰਦਸਤ ਹਮਲਾ ਕੀਤਾ।ਇਹ ਜੰਗ ਕਈ ਦਿਨ ਹੁੰਦਾ ਰਿਹਾ ਆਖਰ ਤੁਰਕ ਹਾਕਮਾਂ ਦੇ ਮਸ਼ਵਰੇ ਨਾਲ ਅਨੰਦਪੁਰ ਨੂੰ ਘੇਰੇ ਵਿਚ ਰਖ ਕੇ ਬਾਹਰੋਂ ਰਸਦ ਆਦਿ ਦੇ ਬੰਦ ਕਰਨ ਦਾ ਫੈਸਲਾ ਕੀਤਾ ਗਿਆ।ਭਟ ਵਹੀ ਦੇ ਮੁਤਾਬਿਕ 1762 ਬਿ. ਜੇਠ ਪ੍ਰਵਿਸ਼ਟੇ 5 (1705 ਈ.) ਨੂੰ ਅਨੰਦ ਪੁਰ ਨੂੰ ਘੇਰੇ ਵਿਚ ਰਾਜਾਓਂ ਤੇ ਤੁਰਕ ਫੌਜ ਨੇ ਘੇਰੇ ਵਿਚ ਲੈ ਲਿਆ।

## ਕਿਲਾ ਅਨੰਦਗੜ੍ਹ ਤਿਆਗਣਾ ਤੇ ਚਮਕੌਰ ਦਾ ਯੁਧ

ਇਹ ਜਾਨਣਾ ਜਰੂਰੀ ਹੈ,ਕਿ ਪਿਛਾੜੀ ਰਖਕ ਜਥੇ ਦਾ ਜਥੇਦਾਰ ਸਾਹਿਬ ਅਜੀਤ ਸਿੰਘ ਸੀ।ਨਿਰਮੋਹਗੜ ਪਹੁਚਨ ਤਕ ਦੋਵੇਂ ਜਥੇ ਇਕਠੇ ਹੋ ਗਏ ਸਨ।ਭਾਈ ਉਦੇ ਸਿੰਘ 40 ਸਿੰਘਾਂ ਵਿਚੋਂ ਸੀ ਤੇ ਬਾਕੀ 50 ਸਿੰਘ ਜੇੜੇ ਉਦੇ ਸਿੰਘ ਕੀ ਜਥੇਦਾਰੀ ਹੇਠ ਲੜੇ ਤੇ ਸ਼ਹੀਦੀਆਂ ਪਾਈਆਂ,ਇਹ ਦੂਸਰੇ ਜਥੇ ਦੇ ਸਿੰਘ ਸਨ।ਭਾਈ ਉਦੇ ਸਿੰਘ ਨੇ ਸਨੇ ਸਾਥੀ ਸਿੰਘਾਂ ਦੇ ਇਕ ਪਹਿਰ ਨਿਰਮੋਹਗੜ ਤੋਂ 1 ਮੀਲ ਝਖੀਆਂ ਪਿੰਡ ਦੀ ਜੂਹ ਵਿਚ ਸ਼ਾਹੀ ਟਿਬੀ ਤੇ ਘੋਰ ਜੁਧ ਕੀਤਾ ਜਿਸ ਦਾ ਪਤਾ ਸਾਨੂੰ ਹੇਠ ਲਿਖੀ ਸੂਚਨਾ ਤੋਂ ਲਗਦਾ ਹੈ:-

(ੳ) ਉਦੇ ਸਿੰਘ ਬੇਟਾ ਮਨੀ ਸਿੰਘ ਕਾ[57] ਪੋਤਾ
ਮਾਈਕਾਸ ਕਾ,ਪੜਪੋਤਾ ਬਲੂ ਕਾ .....
ਸਾਲ ਸਤਰਾਂ ਸੈ ਬਾਸਠ ਪੋਹ ਸੁਦੀ ਦੂਜ
ਬੁਧਵਾਰ ਕੇ ਦਿਨ ਸ਼ਾਹੀ ਟਿਬੀ ਕੇ ਮਲਹਾਨ
ਪਰਗਨਾ ਕੀਰਤਪੁਰ ਗੁਰੂ ਕਾ ਹੁਕਮ ਪਾਇ
ਪਚਾਸ ਸਿਖੋਂ ਕੋ ਗੈਲ ਲੈ ਰਾਜਾ ਅਜਮੇਰ ਚੰਦ
ਕੀ ਫੌਜ ਸਾਥ ਇਕ ਪਹਿਰ ਘਰੋ ਕਰਕੇ ਸਨੇਂ
ਸਾਥੀਆਂ ਘਨੇ ਪਰਬਤੀਆਂ ਕੋ ਮਾਰ ਕੇ ਮਰਾ।[58]

ਗੁਰੂ ਜੀ ਦੇ ਕੋਟਲੇ ਚਲੇ ਆਉਣੇ ਤੋਂ ਉਪਰੰਤ ਅਗਲੇ ਦਿਨ 8 ਪੋਹ (7 ਦਿਸੰਬਰ) ਨੂੰ ਕਿਸੇ ਦੀ ਮੁਖਬਰੀ ਤੇ ਰੋਪੜ ਦੀ ਚਉਂਕੀ ਦੇ ਇੰਚਾਰਜ ਨੇਂ ਨਿਹੰਗ ਖਾਨ ਦੇ ਘਰ ਦੀ ਤਲਾਸੀ ਲਈ ਕੋਈ ਸਿਖ ਨਾਂ ਮਿਲਿਆ।ਜਿਸ ਕੋਠੜੀ ਵਿਚ ਭਾਈ ਬਚਿਤ੍ਰ ਸਿੰਘ ਜੀ ਜਖਮੀਂ ਦੀ ਹਾਲਤ ਵਿਚ ਮੰਜੀ ਤੇ ਲੇਟੇ ਹੋਏ ਸਨ।ਅਤੇ ਨਿਹੰਗ ਖਾਨ ਦੀ ਛੋਟੀ ਲੜਕੀ ਉਮਰੀ*ਜੇੜੀ ਕੰਵਾਰੀ ਸੀ।ਇਸੀ ਕੋਠੜੀ ਵਿਚ ਬੈਠੀ ਹੋਈ ਸੀ।ਹਾਕਮ ਚਉਂਕੀ ਦੇ ਪੁਛਣ ਕਿ ਇਹ ਕੌਣ ਹਨ।ਅਗੋਂ ਉਤਰ ਮਿਲਿਆ ਮੇਰੀ ਧੀ ਤੇ ਜਵਾਈ,ਤਲਾਸੀ ਨਾਂ ਹੋਈ।ਭਟ ਵਹੀ ਦੇ ਇਹ ਅਖਰ ਹਨ:[*ਬੀਬੀ ਜੈਨਾ ਤੋਂ ਵਡੀ]

ਬਚਿਤ੍ਰ ਸਿੰਘ ਬੇਟਾ ਮਨੀ ਸਿੰਘ ਕਾ [59] ਪੋਤਾ ਮਾਈ ਦਾਸ ਕਾ ਪੜਪੋਤਾ ਬਲੂ ਕਾ....ਪੰਵਰ ਬੰਸ ਬੀਝੇ ਕਾ ਬੰਝਰਉਤ ਜਲਹਾਨਾਂ.....ਗੁਰੂ ਕਾ ਹੁਕਮ ਪਾਏ ਸਾਲ ਸਤਰਾਂ ਸੈ ਬਾਸਠ ਪੋਹ ਸੁਦੀ ਦੂਜ ਮਲਕਪੁਰ ਕੇ ਮਲਹਾਨ ਪਰਗਨਾਂ ਰੋਪੜ ਜੁਧ ਮੇਂ ਘਾਇਲ ਹੋ ਕੇ ਕੋਟਲੇ ਪਠਾਨ ਕੇ ਘਰ ਰਹਾ।ਪੋਹ ਸੁਦੀ ਚਉਥ ਏਕ ਘਰੀ ਰਾਤ ਰਹੀ ਸੁਆਸ ਪੂਰੇ ਹੋਏ।ਪਠਾਨ ਕੀ ਪਤ ਗੁਰੂ ਰਖੀ ਇਸ ਕੀ ਬੇਟੀ ਕਾ ਸਤ ਰਹਾ।[60]

ਇਸ ਤਰ੍ਹਾਂ ਸੰਮਤ 1764 ਬਿ.19 ਕਤਿਕ ਸੁਦੀ ਛਟ (20 ਅਕਤੂਬਰ 1707 ਈ.) ਸੋਮਵਾਰ ਨੂੰ ਗੁਰੂ ਜੀ ਤੇ ਪਾਲਿਕ ਸਾਹਿਬਜਾਦਾ ਸਤਿਗੁਰਾਂ ਨੂੰ ਆ ਮਿਲਿਆ।ਗੁਰੂ ਜੀ ਤੇ ਬਾਦਸ਼ਾਹ ਬਹਾਦਰਸ਼ਾਹ 1765 ਬਿ. 5 ਵੈਸਾਖ (2 ਅਪ੍ਰਿਲ 1708 ਈ.) ਸ਼ੁਕਰਵਾਰ ਨੂੰ ਚਿਤੌੜ ਗੜ ਜਾ ਵਿਰਾਜੇ।[61]ਅਗਲੇ ਦਿਨ 6 ਵੈਸਾਖ (3 ਐਪ੍ਰਿਲ) ਸ਼ਨਿਚਰਵਾਰ ਨੂੰ ਸਾਹਿਬ ਜੋਰਾਵਰ ਸਿੰਘ 'ਪਾਲਿਕ' ਮਾਨ ਸਿੰਘ ਆਦਿ 20 ਸਾਥੀਆਂ ਸਮੇਤ ਸ਼ਹੀਦੀ ਪਾਈ।[62] ਭਟ ਵਹੀ ਦੇ ਇਹ ਅਖਰ ਹਨ:

ਮਾਨ ਸਿੰਘ ਬੇਟਾ ਮਾਈਦਾਸ ਕਾ ਪੋਤਾ ਬਲੂ ਕਾ ਪੜਪੋਤਾ ਮੂਲੇ ਕਾ ਚੰਦਰ ਬੰਸੀ ਭਾਰਦਵਾਜੀ ਗੋਤਰਾ ਪੰਵਾਰ ਬੰਸ ਬੀਝੇ,ਬੰਝਰਉਤ,ਰਦਉਤ ਜਲਹਾਨਾਂ ਬਲਉਤ,ਸਾਲ ਸਤਰਾਂ ਸੈ ਪੈਂਸਠ ਮਿਤੀ ਬੈਸਾਖ ਪਰਬਿਸ਼ਟੈ ਛਟ ਗੰਭੀਰ ਨਦੀ ਕੇ ਕਿਨਾਰੇ ਗੜ੍ਹਚਿਤੌੜ ਮੈਂ ਤੁਰਕੋਂ ਗੇਲ ਸਾਮੈ ਮਾਥੈ ਜੂਝ ਕਰ ਮਰਾ।ਗੈਲੋਂ ਜੋਰਾਵਰ ਸਿੰਘ ਬੇਟਾ ਨਥੂ ਕਾ ਬਾਸੀ ਬਸੀ ਪਠਾਣਾ ਬਾਢੀ ਸੁਤਤਰਾ।ਉਨੀਸ ਸਾਥੀ ਹੋਰ ਮਰੇ ਗੰਭੀਰ ਨਦੀ ਕੇ ਕਿਨਾਰੇ ਦਾਗ ਦੀਆ।[63]

ਇਸ ਤਰ੍ਹਾਂ ਜੋਰਾਵਰ ਸਿੰਘ ਪਾਲਿਕ 7 ਦਿਸੰਬਰ 1705 ਈ. ਨੂੰ ਚਮਕੌਰ ਦੀ ਜੰਗ ਵਿਚੋਂ ਜਖਮੀ ਹੋਕੇ ਜਿੰਦਾ ਬਚ ਕੇ ਨਿਕਲ ਗਇਆ,ਤੇ ਅਖੀਰ 3 ਅਪ੍ਰਿਲ 1708 ਈ. ਨੂੰ ਚਿਤੌੜਗੜ੍ਹ (ਰਾਜਸਥਾਨ) ਵਿਚ ਜਾਕੇ ਸ਼ਹੀਦ ਹੋ ਗਇਆ।[ਇਸਦੇ ਦੋ ਵਡੇ ਭਰਾ ਹੋਰ ਸਨ,ਵਡਾ ਖੁਸ਼ੀਆ ਤੇ ਛੋਟਾ ਵੀਰ ਸਿੰਘ ਖੁਸ਼ੀਏ ਦੀ ਬੰਸ ਦੇ ਖਿਜਰਾ ਬਾਦੀਏ (ਜਿਲਾ ਰੋਪੜ)ਮਹੰਤ ਹਨ ਤੇ ਵੀਰ ਸਿੰਘ ਦੀ ਉਲਾਦ ਬਸੀ ਪਠਾਣਾ ਵਾਲੇ ਲੋਟੇ ਗੋਤ ਦੇ ਰਾਮਗੜੀਏ]

ਗੁਰੂ ਜੀ ਪਾਸ ਚਮਕੌਰ 7 ਦਿਸੰਬਰ ਸੁਕਰਵਾਰ ਦੀ ਰਾਤ ਨੂੰ 40 ਮੁਕਤਿਆਂ ਵਿਚੋਂ ਕੇਵਲ ਪੰਜ ਸਿੰਘ ਰਹਿ ਗਏ ਸਨ।ਗੁਰੂ ਕੀਆਂ ਸਾਖੀਆਂ ਤੇ ਮਹਿਮਾਂ ਪ੍ਰਕਾਸ਼ ਬਾਬਾ ਸਰੂਪ ਦਾਸ ਦੇ ਕਥਨ ਅਨੁਸਾਰ ਭਾ.ਨਬੀ ਖਾਨ ਤੇ ਗਨੀ ਖਾਨ*ਦੋਵੇਂ ਨੀਲੀ ਬਰਦੀ ਲੈ ਕੇ ਚਮਕੌਰ ਦੀ ਗੜ੍ਹੀ ਵਿਚ ਧੀ ਤੇ ਤੇ ਇਸ ਦਾ ਭਾਈ ਪਿਛੋਂ ਆਇਆ ਜੈਸਾ। [*ਇਹ ਦੋਵੇਂ ਰੁਹੀਲੇ ਪਠਾਣ ਫੈਰੋਵਾਲ (ਜਿਲਾ ਅੰਮ੍ਰਿਤਸਰ) ਦੇ ਰਹਿਣ ਵਾਲੇ ਸਨ।ਇਨ੍ਹਾਂ ਦੀ ਰਹਾਇਸ਼ ਮਾਛੀਵਾੜੇ ਦੀ ਸੀ।ਇਹ ਦੋਵੇਂ ਰਾਜਾ ਅਜਮੇਰ ਚੰਦ ਦੇ ਸਦੇ ਤੇ ਕਹਿਲੂਰ ਆਏ ਸਨ।]

## ਸਤਿਗੁਰਾਂ ਦਾ ਮਾਛੀਵਾੜੇ ਤੋਂ ਚਲਣਾ ਤੇ ਮੁਕਤਸਰ ਦੀ ਜੰਗ

ਸਤਿਗੁਰੂ ਜੀ ਚਮਕੌਰ ਤੋ ਦਇਆ ਸਿੰਘ ਆਦਿ 7 ਸਾਥੀਆਂ ਸਮੇਤ ਭਾਈ ਪੰਜਾਬੇ ਦੇ ਵਡੇ ਭਾਈ ਗੁਲਾਬੇ ਮਸੰਦ ਦੇ ਪੁਤਰ ਜੀਵਨ ਸਿੰਘ ਦੇ ਚਉਬਾਰੇ ਵਿਚ 8,9 ਤੇ 10 ਦਿਸੰਬਰ ਦੀ ਰਾਤ ਰਹਿ ਕੇ 12 ਪੋਹ ਸੁਦੀ ਸਤੇਂ (11 ਦਿਸੰਬਰ) ਦਿਨ ਮੰਗਲਵਾਰ ਨੂੰ ਸੁਭਾ ਮਾਛੀਵਾੜੇ ਤੋ ਚਲ ਕੇ ਨਗਰ ਦੁਰਾਹੇ ਦੀ ਸਰਾਂ ਵਿੱਚ ਇਕ ਰਾਤ ਰਹੇ[64],ਜੈਸਾ ਕਿ :

ਪਿੰਡ ਖਿਦਰਾਣੇ (ਮੁਕਤਸਰ) ਦੀ ਜੰਗ ਦਾ ਪਤਾ ਦੇਣ ਵਾਲਾ ਸਭ ਤੋਂ ਪਹਿਲਾ ਸਮਕਾਲੀ ਲਿਖਾਰੀ ਭਟ ਦੇਸਾ ਸਿੰਘ* ਹੈ।ਜਿਸਨੇ ਦਸਿਆ ਕਿ ਇਹ ਜੰਗ 1762 ਬਿ. ਪ੍ਰਵਿਸ਼ਟੇ 30 (29 ਦਿਸੰਬਰ 1705 ਈ.) ਨੂੰ ਹੋਈ ਸੀ।ਇਸ ਨੇ ਸ਼ਹੀਦ ਹੋਣ ਵਾਲਿਆਂ ਦੀ ਗਿਣਤੀ 40 ਦਸੀ ਹੈ।ਇਨਾਂ 40 ਸ਼ਹੀਦਾਂ ਵਿਚੋਂ ਰਾਇ ਮਹਾਂ ਸਿੰਘ ਤੇ ਸੀਤਲ ਸਿੰਘ ਤਿੰਨਾ ਦੇ ਨਾਮ ਦਸੇ ਹਨ।ਬਾਕੀ 37 ਸ਼ਹੀਦਾਂ ਤੇ 41ਵੀਂ ਮਾਤਾ ਭਾਗ ਕੌਰ ਦਾ ਨਾਮ ਦਸਣ ਵਲੋਂ ਚੁਪ ਹੈ।[*ਇਹ ਸ੍ਰੀ ਦਸਮੇਸ ਦਾ ਹਜੂਰੀ ਸਿਖ ਤੇ ਇਸਦੀ ਸ਼ਹੀਦੀ 6 ਭਟ ਸਿਖਾਂ ਸਮੇਤ 1768 ਬਿ. 9 ਕਤਿਕ (1711 ਈ.) ਨੂੰ ਪਿੰਡ ਅਲੋਵਾਲ ਪ੍ਰਗਨਾ ਲਾਹੌਰ ਵਿਚ ਹੋਈ।]

## ਸਤਿਗੁਰਾਂ ਦਾ ਬਹਾਦਰ ਸ਼ਾਹ ਨਾਲ ਦਖਣ ਨੂੰ ਜਾਣਾ

ਸਤਿਗੁਰੂ ਜੀ ਇਤਮਾਦਪੁਰ ਤੋਂ ਚਲਕੇ 12 ਮਾਘ (10 ਜਨਵਰੀ 1708 ਈ.) ਸਨਿਚਰਵਾਰ ਨੂੰ ਅੰਬੇਰ ਨਗਰੀ ਦੀ ਧਰਤੀ ਨੂੰ ਭਾਗ ਲਾਏ 22 ਮਾਘ (20 ਜਨਵਰੀ) ਨੂੰ ਅਜਮੇਰ ਜਾ ਪਹੁੰਚੇ।1 ਤੋਂ 3 ਫਗਣ (29 ਮਾਰਚ) ਤਕ ਪੁਸ਼ਕਰ ਤੀਰਥ ਪੁਰ ਜਾ ਵਿਰਾਜ ਕੇ ਗੋਬਿੰਦ ਘਾਟ,ਵਾਲੀ ਭੂਮੀਂ ਚਰਨ ਕਵਲਾਂ ਦੀ ਛੁਹ ਨਾਲ ਪਾਵਨ ਕੀਤੀ*।ਸਤਿਗੁਰੂ ਜੀ ਸ਼ਾਹੀ ਲਸ਼ਕਰ ਨਾਲ ਜਾ ਰਹੇ ਸਨ।14 ਚੇਤ੍ਰ (12 ਮਾਰਚ) ਸ਼ੁਕਰਵਾਰਿ ਨੂੰ ਮੁੜਿ ਅਜਮੇਰ ਨਗਰ ਆ ਗਏ।ਸੰਮਤ 1765 ਬਿ.5 ਵੈਸਾਖ (2 ਐਪ੍ਰਿਲ1708 ਈ.) ਸੁਕਰਵਾਰ ਨੂੰ ਸਤਿਗੁਰੂ ਜੀ ਤੇ ਬਾਦਸ਼ਾਹ ਬਹਾਦਰ ਸ਼ਾਹ ਚਿਤੌੜਗੜ ਜਾ ਵਿਰਾਜੇ।[65]ਅਗਲੇ ਦਿਨ 3 ਐਪ੍ਰਿਲ ਨੂੰ ਸਤਿਗੁਰਾਂ ਦੇ ਪਾਲਿਕ ਸਾਹਿਬਜਾਦੇ ਸਾਹਿਬ ਜੋਰਾਵਰ ਸਿੰਘ ਜੀ ਮਾਨ ਸਿੰਘ ਆਦਿ 20 ਸਿਖਾਂ ਸਮੇਤ ਚਿਤੌੜਗੜ੍ਹ ਦਾ ਕਿਲਾ ਦੇਖਣ ਗਏ ਤੁਰਕਾਂ ਨਾਲ ਲੜਕੇ ਸ਼ਹੀਦੀਆਂ ਪਾ ਗਏ।[66]ਭਟ ਵਹੀ ਵਿਚ ਇੰਜ ਲਿਖਿਆ ਹੈ:[*ਯਾਦ ਵਿਚ ਏਥੇ ਗੁਰਦੁਆਰਾ ਹੈ]

ਮਾਨ ਸਿੰਘ ਬੇਟਾ ਮਾਈਦਾਸ ਕਾ ਪੋਤਾ ਬਲੂ ਕਾ ਪੜਪੋਤਾ ਮੂਲੇ ਕਾ......ਸਾਲ ਸਤਰਾਂ ਸੈ ਪੈਂਸਠ ਮਿਤੀ ਬੈਸਾਖ ਪ੍ਰਵਿਸ਼ਟੈ ਛਟ ਗੰਭੀਰ ਨਦੀ ਕੇ ਕਿਨਾਰੇ ਗਢ ਚਿਤੌੜ ਮੈ ਤੁਰਕੋਂ ਗੈਲ ਸਾਮੇ ਮਾਥੇ ਜੂਝ ਕਰ ਮਰਾ।ਗੈਲੋ ਜੋਰਾਵਰ ਸਿੰਘ ਬੇਟਾ ਨਥੂ ਕਾ ਬਾਸੀ,ਬਸੀ ਪਠਾਣਾ ਬਾਢੀ ਸੁਤਮਰਾ।ਉਨੀਸ ਸਾਥੀ ਹੋਰ ਮਰੇ।ਗੰਭੀਰ ਨਦੀ ਕੇ ਕਿਨਾਰੇ ਦਾਗ ਦੀਆ।[67]

19 ਜੇਠ (17 ਮਈ) ਸੋਮਵਾਰ ਨੂੰ ਬੁਰਹਾਨਪੁਰ ਵਿਚ ਭਾ. ਧਰਮ ਸਿੰਘ ਨਰ ਸਉਤ,ਕਾਨ੍ਹਾ ਮੁਛਾਲ ਭਾ. ਬੀਕਾ ਭੁਕੀਆ ਆਦਿ ਸਿਖ ਨਗਰ ਬੋਰਾ ਖੇੜਾ* ਖਾਂਡਵਾ,ਖੁੰਟੀਆਂ,ਬੀਲਉਧ,ਛਾਲਪਾ,ਸਿੱਧੂ ਖਾਲ,ਮਾਤਾ ਪੁਰ,ਤੇ ਡੋਈ ਫੋੜੀਆ ਆਦਿ ਨਗਰਾਂ ਦੀ ਸੰਗਤ ਲੈ ਕੇ ਗੁਰੂ ਹਜੂਰੀ ਵਿਚ ਆ ਹਾਜਰ ਹੋਏ।[68][*ਇਹ ਨਗਰ ਹੁਣ ਤਕ ਕੇਸਾਧਾਰੀ ਹੈ]

## ਮਾਧੋਦਾਸ ਦਾ ਸਿੰਘ ਸਜਕੇ ਪੰਜਾਬ ਨੂੰ ਆਉਣਾ

ਇਸੀ ਸਾਲ ਕਤਿਕ ਸੁਦੀ ਏਕਮ ਐਤਵਾਰਿ ਦੇ ਦਿਨ ਭਟ ਕੇਸੋ ਸਿੰਘ ਦੇ ਪੁਤ੍ਰ ਕਰਬਟ ਸਿੰਘ ਨੇ ਬਾਣ ਗੰਗਾ (ਗੁਦਾਵਰੀ) ਦੇ ਕਿਨਾਰੇ ਆਪਣੇ ਜਜਮਾਨ ਭਗਵੰਤ ਸਿੰਘ (ਭਾਗੂ ਸਿੰਘ) ਦੀ ਪੰਚਾਇਤ ਵਿਚ ਇਕ ਦੋਹਾ ਕਿਹਾ:-

ਸਿਮਰੂ ਪ੍ਰਥਮੇ ਸਾਰਦਾ ਮਾਤਾ ਦੇਵੀ ਸਤਿਗੁਰ ਸਚੇ ਗਿਆਨ ਬਤਾਇਆ
ਬਲਉਤ ਜਲਹਾਨੋਂ ਸਾਤੇ ਭੁਜਾ ਤੁਮਾਰੀ*ਸਾਤੋਂ ਕਾ ਜਸ ਚਹੁੰ ਕੁੰਟੀ ਛਾਇਆ।[*ਭਾਵ ਸਤੇ ਭਰਾ]
ਹੁਕਮ ਭਇਆ ਸਚੇ ਸਾਹਿਬ ਕਾ,ਭਗਵੰਤ ਨਾਇਕ ਕੋ ਗੁਰੂ ਬਧਾਇਆ।
ਅਜਬ ਕੀ ਭੁੰਗ ਤੀਨ ਬਨਨੇ,ਖੀਂਚ ਸਾਂਗ ਤਉ ਮੂੰਡ ਭਮਾਇਆ।
ਕਾਲਮ ਖਾਂ ਨੇ ਲਾਈ ਬਰਛੀ ਪਾਂਚ ਹਜਾਰੀ ਕਾ ਮਨਸਬ ਤਉ ਪਾਇਆ।
ਬੋਲਾ ਜਤੀਆ ਮੇਂ ਉਜਲ ਹੂਆ,ਬੰਸ ਜਲੇ ਕਾ ਨਾਮ ਬਢਾਇਆ।
ਕਰਮਾਂ ਬਾਈ ਜਸ ਤਉਕਾ ਗਾਊਂ ਸਾਤ ਸਪੂਤ ਬੀਰੋਂ ਕੀ ਮਾਇਆ*।[*ਮਾਤਾ]
ਬਾਜ ਸਿੰਘ ਕਉਰ ਸਿੰਘ ਤਉ ਬੇਟੇ ਗਾਊਂ ਮਨਸਬ ਜਿਨਕਾ ਸੀ ਦੂਣ ਸਬਾਇਆ।
ਜਸ ਗਾਊਂ ਤਉ ਮੂਲੇ ਬਲੂ ਨਠੀਆ ਕਾ,ਜਿਹ ਕੀ ਬੰਸ* ਗੁਰ ਹੁਕਮ [*ਬਚਿਤ੍ਰ ਸਿੰਘ ਆਦਿ]
ਬਜਾਇਆ ਦਾਨ ਦੀਆ ਭਟੋਂ ਕੋ ਉਜਲ ਥਾਲ ਮੁਹਰੈਂ ਕਾ ਭਗਵੰਤ ਸਿੰਘ ਭਰ ਲਿਆਇਆ।1
ਸਾਲ ਸਤਰਾਂ ਸੈ ਪੈਂਸਠ ਆਹਾ ਨਰਬੁਟ ਦੋਹਾ ਜੋੜ ਸੁਨਾਇਆ।
ਬਾਣ ਗੰਗਾ ਦੀ ਘਾਟੀ ਤੇ ਖੜ ਬੀਰ ਜਲਹਾਨੋਂ ਕਾ ਜੱਸ ਗਾਇਆ।2[69]

ਭਟ ਵਹੀ ਮੁਤਾਬਿਕ ਭਟ ਕੇਸ਼ੋ ਦਾ ਪੁਤ੍ਰ ਭਟ ਨਰਬੁਦ ਸੋਲਾਪੁਰ ਆਪਣੇਂ ਜਜਮਾਨ ਭਾਗੂ (ਭਗਵੰਤ ਸਿੰਘ) ਦੇ ਨਾਲ ਸੀ।ਉਸਨੇ ਉਸ ਵੇਲੇ ਦੀ ਖੁਸ਼ੀ ਵਿੱਚ ਇਕ ਦੋਹਾ ਕਿਆ।

ਬਲਉਤ*[*ਬਲੂ ਤੋਂ ਮੂੰਹੀ ਚਲੀ] ਪੰਵਾਰ*[*ਪੰਵਾਰ ਰਾਜਪੂਤ]ਬਾਂਕੇ ਖੈਰਪੁਰ ਕੇ*[*ਪਛੋਕੜ ਖੈਰਪੁਰ ਜਿਲਾ ਮੁਜਫਰਗੜ ਦਾ] ਜਲਹਾਨੋਂ*[*ਜਲੇ ਤੋਂ ਮੂੰਹੀ ਜਲਹਾਨਾਂ ਬਣੀ]ਸਾਤੇ ਭੁਜਾ ਤੁਮਾਰੀ ਤਉ ਸੈ ਕਉਨ ਅਰੈ।ਭਾਗੂ, ਕੁਰੀਆ, ਬਾਜੂ,ਸੁਖੀਆ ਰਨੂੰ ਸ਼ਾਮਾਂ,ਸੰਗਤੀ*[*ਸੰਗਤ ਸਿੰਘ ਬੰਗੇਸਰੀ ਜੋ ਚਮਕੌਰ ਸ਼ਹੀਦ ਹੋਇਆ]ਘੁਰੇ ਦਮਾਮੇ ਦੂਹਰੇ,ਮੋਰੇ ਹੋ ਹੋ ਲਰੈ।ਬਲੂ ਰਾਉ ਕੇ ਮਲੂਕੀ ਜਨਮੀ*[*ਮਨੀ ਸਿੰਘ ਸ਼ਹੀਦ ਦੀ ਭੂਆ],ਜਗ ਮੇ ਉਜਲ ਹੋਈ ਦਾਨ ਦੇਹ ਮੂੰਡ ਭਟੋਂ ਕਾ ਭਰੇ।ਭਾਗੂ ਤੇਰੇ ਹਾਥ ਸਰ ਕੋਲ ਬਾਂਧੀ,ਮੁਖ ਬੀੜਾ ਖਾਇਆ ਤੇਰੀ ਬੰਗੇਸਰ ਹਲਕ ਪਰੈ।ਪਾਂਚ ਹਜਾਰੀ ਕਾ ਮਨਸਬ ਤਉ ਪਾਕੇ,ਰੋਸ਼ਨ ਕੀਆ ਭਾੜਾ ਬਲੂ ਕਾ[ਭਾਵ ਮੂਹੀ ਬਲ ਦੀ ਬਲ ਜਾਂ ਬਲਉਤ] ਤੇਰਾ ਨਾਮ ਚਉ ਕੁੰਟੀ ਮੁਖ ਰਹੈ।ਬਲੂ*[* ਇਸ ਦੀ ਸ਼ਹੀਦੀ,1691 ਬਿ.17 ਵੈਸਾਖ (1634 ਈ.) ਨੂੰ ਅੰਮ੍ਰਿਤਸਰ ਛੇਵੇਂ ਗੁਰੂ ਦੀ ਜੰਗ ਸਮੇ ਹੋਈ।] ਨਠੀਆ*[*ਇਹ 1692 ਬਿ.31 ਵੈਸਾਖ (1635 ਈ.) ਮੰਗਲਵਾਰ ਨੂੰ ਕਰਤਾਰਪੁਰ ਜਿਲਾ ਜਲੰਧਰ ਦੀ ਜੰਗ ਵਿਚ ਸਖਤ ਜਖਮੀ ਹੋਇਆ ਸੀ।] ਸਮ ਕੀਆ ਤਉ ਸਾਲਾ ਕਾਮਲ ਖਾਨ* [*ਮਾਤਾ] ਕੇ ਲਾਈ ਬਰਛੀ ਤੇਰੀ ਸਾਂਗ ਝਰਮਲ ਕਹੈ।ਖਾਂਡੂ ਸੇ ਬਿਗੜੀ ਨਰਬਦਾ ਘਾਟੀ ਖਾਨਦੇਸ*[*ਇਹ ਦੇਸ ਮਧਿਆ ਪ੍ਰਦੇਸ ਆਦਿ ਸੂਬੋਂ ਮੇਂ ਮਿਲ ਗਇਆ ਹੈ] ਧੜ ਕਾਇਆ,ਛੋਰਾ ਨਹੀ ਦਾਨਾ,ਸੋਲਾਪੁਰ ਕੇ ਖਾਂਡੂ ਸਭੀ ਮਰੈ।ਜਸ ਜੋੜ ਕੇਸੋ ਭਟ ਭਨਿਆ।ਸਤਰਾ ਸੈ ਪਚਾਵਨ ਸੋਲਾ ਪੁਰ ਕੇ ਮਲਹਾਨ ਤੇਰਾ ਨਾਮ ਤਿਰਲੋਕੀ ਸਬ ਉਚਰੈ।[70]

## ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਤੇ ਸਤਿਗੁਰਾਂ ਦਾ ਜੋਤੀ ਜੋਤਿ ਸਮਾਉਣਾ

ਭਟ ਵਹੀ ਤਲਉਡਾ ਦੇ ਮੁਤਾਬਿਕ ਗੁਰੂ ਜੀ ਨੇ ਆਪਣਾ ਅੰਤਮ ਸਮਾਂ ਨਜ਼ਦੀਕ ਜਾਨ ਕੇ 1765 ਬਿ. 3 ਕਤਿਕ ਸੁਦੀ ਦੂਜ ਸੋਮਵਾਰ ਨੂੰ ਬੰਦਾ ਸਿੰਘ ਦੇ ਪੰਜਾਬ ਜਾਣ ਤੋਂ ਇਕ ਦਿਨ ਪਹਿਲੋਂ ਸਦੀਵ ਕਾਲ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਦੇਕੇ ਪੰਥ ਨੂੰ ਇਸ ਦੀ ਤਾਬਿਆ ਕਰ ਦਿਤਾ।

**ਸੰਬੰਧਿਤ ਘਟਨਾਵਲੀ**

ਉਕਤ ਲਿਖਤ ਦੇ ਸਾਰ ਵਜੋ ਸਾਡੇ ਸਾਹਮਣੇ ਹੇਠ ਲਿਖੀ ਜਾਣਕਾਰੀ ਪ੍ਰਾਪਤ ਹੁੰਦੀ ਹੈ।

1. ਸੰਮਤ 1730 ਬਿ. (1673 ਈ.) ਨੂੰ ਵਿਸਾਖੀ ਵਾਲੇ ਦਿਨ ਗੁਰੂ ਤੇਗ ਬਹਾਦਰ ਜੀ ਦਾ ਚਕ ਨਾਨਕੀ ਆਉਣਾ ਤੇ ਸ੍ਰੀ ਗੋਬਿੰਦ ਦਾਸ ਜੀ ਦੀ ਸ੍ਰੀ ਜੀਤੋ ਜੀ ਨਾਲ ਮੰਗਣੀ ।
2. ਸੰਮਤ 1730 ਬਿ. 15 ਜੇਠ (1673 ਈ.) ਨੂੰ ਗੁਰੂ ਤੇਗ ਬਹਾਦਰ ਜੀ ਦੁਆਰਾ ਨਗਰ ਲਾਹੌਰ ਦੀ ਸਥਾਪਨਾ ਅਤੇ ਸਾਹਿਬਜਾਦਾ ਗੋਬਿੰਦ ਦਾਸ ਦਾ ਵਿਆਹ।
3. ਸੰਮਤ 1732 ਬਿ. 11 ਸਾਵਣ (1675 ਈ.) ਨੂੰ ਗੁਰੂ ਤੇਗ ਬਹਾਦਰ ਜੀ ਆਪਣੇ ਸਬਦ ਮੁਰਾਦ ਸ਼ਾਹ ਪਾਸ ਮਲਕਪੁਰ ਰੰਘੜਾਂ ਪ੍ਰਗਨਾ ਰੋਪੜ ਵਿਚ ਠਹਿਰੇ।
4. ਸੰਮਤ 1732 ਬਿ. 12 ਸਾਵਣ ਨੂੰ ਗੁਰੂ ਜੀ ਭਾ. ਦਿਆਲ ਦਾਸ, ਸਤੀਦਾਸ, ਮਤੀਦਾਸ ਤਿੰਨ ਸਿਖਾਂ ਸਮੇਤ ਗ੍ਰਿਫਤਾਰ ਹੋਏ।
5. ਸੰਮਤ 1732 ਬਿ. ਮਘਰ ਸੁਦੀ ਛਟ (12 ਨਵੰਬਰ 1675 ਈ.) ਨੂੰ ਲਖੀ ਸ਼ਾਹ ਨੇ ਚਾਂਦਨੀ ਚੌਂਕ ਦਿੱਲੀ ਤੋਂ ਧੜ ਉਠਾ ਕੇ ਆਪਣੇ ਘਰ ਰਸੀਕੇ ਪਿੰਡ (ਰਕਾਬ ਗੰਜ) ਲਿਆ ਕੇ ਸੰਸਕਾਰ ਕੀਤਾ।
6. ਸੰਮਤ 1732 ਬਿ. 13 ਨਵੰਬਰ (1675 ਈ.) ਨੂੰ ਸਵੇਰੇ ਭਾ. ਨਾਨੋ, ਭਾ. ਜੈਤੇ ਅਤੇ ਭਾ. ਉਦੇ ਨੇ ਸਤਿਗੁਰਾਂ ਦਾ ਸੀਸ ਦਿੱਲੀ ਤੋਂ ਲੈ ਕੇ ਮਘਰ ਸੁਦੀ 15 ਨਵੰਬਰ ਨੂੰ ਕੀਰਤਪੁਰ ਪਹੁੰਚਾਇਆ।
7. ਸੰਮਤ 1732 ਬਿ. 16 ਨਵੰਬਰ ਨੂੰ ਗੁਰੂ ਜੀ ਦਾ ਸੀਸ ਮਾਖੋਵਾਲ (ਸ੍ਰੀ ਅਨੰਦਪੁਰ) ਵਿਚ ਦਾਗ ਦਿਤਾ ਗਿਆ।
8. ਸੰਮਤ 1733 ਬਿ. ਅਸੂ ਵਦੀ ਦੁਆਦਸੀ (1676 ਈ.) ਨੂੰ ਬਾਬਾ ਧੀਰਮਲ ਜੀ ਦਿਲੀ ਸਰਕਾਰ ਦੇ ਬੁਲਾਵੇ ਤੇ ਬਕਾਲੇ ਤੋਂ ਦਿਲੀ ਨੂੰ ਗਏ।
9. ਸੰਮਤ 1734 ਬਿ. ਮੰਗਸਰ (ਮਘਰ) ਸੁਦੀ ਦੂਜ ਸੁਕਰਵਾਰ (1677) ਨੂੰ ਇਕ ਸਾਲ ਦੋ ਮਹੀਨੇ ਪੰਜ ਦਿਨ ਬਾਦ ਬੰਦੀ ਖਾਨੇ ਵਿਚ ਘਨਾ ਦੁਖ ਸਹਿਣ ਕਰਨ ਤੋਂ ਬਾਅਦ ਬਾਬਾ ਧੀਰਮਲ ਜੀ ਪਧਾਰ ਗਏ।
10. ਸੰਮਤ 1735 ਬਿ. ਜੇਠ ਸੁਦੀ ਪੰਚਮੀ (1678 ਈ.) ਨੂੰ ਸ੍ਰੀ ਦਸਮੇਸ ਜੀ ਮਾਤਾ ਜੀਤੋ ਜੀ ਦਾ ਮੁਕਲਾਵਾ ਲੈ ਕੇ ਆਏ।
11. ਸੰਮਤ 1735 ਬਿ. ਭਾਦਉ ਸੁਦੀ ਏਕਮ ਬੁਧਵਾਰ (1678 ਈ.) ਦੇ ਦਿਨ ਬਾਬਾ ਧੀਰਮਲ ਦੇ ਵਡੇ ਪੁਤਰ ਬਾਬਾ ਰਾਮ ਰਾਇ ਜੀ ਦਿਲੀ ਵਿਖੇ ਪਰਲੋਕ ਸਿਧਾਰ ਗਏ।
12. ਸੰਮਤ 1737 ਬਿ.30 ਜੇਠ ਸੁਦੀ 11 ਸੁਕਰਵਾਰ (28 ਮਈ 1680 ਈ.) ਨੂੰ ਲਖੀ ਸ਼ਾਹ ਰਕਾਬ ਗੰਜ ਵਿਖੇ ਇਸ ਦੁਨੀਆਂ ਤੋਂ ਚਲ ਵਸਿਆ।
13. ਸੰਮਤ 1743 ਬਿ.29 ਮਾਘ (1686 ਈ.) ਨੂੰ ਸਾਹਿਬਜਾਦਾ ਅਜੀਤ ਸਿੰਘ ਦਾ ਜਨਮ ਮਾਤਾ ਸੁੰਦਰੀ ਜੀ ਦੇ ਉਦਰ ਥੀਂ ਪਾਉਂਟਾ ਸਾਹਿਬ ਵਿਚ ਹੋਇਆ।
14. ਸੰਮਤ 1744 ਬਿ. ਭਾਦਰੋ ਸੁਦੀ,1 ਅਸੂ (4 ਸਤੰਬਰ 1687 ਈ.) ਨੂੰ ਸਾਹਿਬ ਰਾਮਰਾਇ ਜੀ ਨਗਰ (ਖੁਰਵਧੀ) ਦੇਹਰਾਦੂਨ ਵਿਖੇ ਗੁਰਪੁਰੀ ਪਧਾਰ ਗਏ।
15. ਸੰਮਤ 1745 ਬਿ. 24 ਭਾਦਰੋਂ (24 ਅਗਸਤ 1688 ਈ.) ਨੂੰ ਬਾਬਾ ਰਾਮਰਾਇ ਦੀ ਪਹਿਲੀ ਬਰਸੀ ਮਨਾਈ।
16. ਸੰਮਤ 1745 ਬਿ. 18 ਅਸੂ ਸੁਦੀ ਚਉਥ (18 ਸਤੰਬਰ 1688 ਈ.)ਮੰਗਲਵਾਰ ਨੂੰ ਭੰਗਾਣੀ ਦਾ ਜੰਗ ਹੋਇਆ,ਜਿਸ ਵਿਚ ਚਾਰ ਸਿਖਾਂ (ਭਾ. ਉਦਾ,ਗੁਰੂ ਜੀ ਦੀ ਭੂਆ ਦੇ ਬੇਟੇ ਸੰਗੋ ਸ਼ਾਹ, ਜੀਤ ਮਲ ਅਤੇ ਹਠੀ ਹੰਦ) ਨੇ ਸ਼ਹੀਦੀ ਪਾਈ।
17. ਸੰਮਤ 1745 ਬਿ. (1688 ਈ.) ਮਘਰ ਸੁਦੀ ਏਕਮ ਨੂੰ ਭਾ. ਮਨੀ ਸਿੰਘ ਆਦਿ ਸਿਖਾਂ ਸਮੇਤ ਗੁਰੂ ਜੀ ਰਾਣੀ ਚੰਪਾ ਦੇ ਸਦੇ ਤੇ ਬਿਲਾਸਪੁਰ ਗਏ ਅਤੇ ਸਤਿਗੁਰਾਂ ਨੂੰ ਤਾਰਾਪੁਰ ਤੇ ਅਗਮਪੁਰੇ ਦੀ ਜਮੀਨ ਭੇਂਟ ਕੀਤੀ।
18. ਸੰਮਤ 1747 ਬਿ. ਚੇਤ੍ਰ ਵਦੀ ਦਸਵੀਂ ਸਨਿਚਰਵਾਰ (1690 ਈ.) ਨੂੰ ਅਨੰਦਪੁਰ ਸਾਹਿਬ ਵਿਖੇ ਸਾਹਿਬਜਾਦਾ ਜੁਝਾਰ ਸਿੰਘ ਜੀ ਦਾ ਜਨਮ ਮਾਤਾ ਜੀਤੋ ਜੀ ਦੀ ਉਦਰ ਥੀਂ ਅਨੰਦਪੁਰ ਸਾਹਿਬ ਵਿਚ ਹੋਇਆ।
19. ਸੰਮਤ 1747 ਬਿ. 22 ਚੇਤਰ ਸੁਕਰਵਾਰ (20 ਮਾਰਚ 1691 ਈ.) ਨੂੰ ਰਾਜਾ ਭੀਮ ਚੰਦ ਦੇ ਸਦੇ ਤੇ ਗੁਰੂ ਸਾਹਿਬ ਨਦੌਣ ਦੀ ਜੰਗ ਵਿਚ ਸ਼ਾਮਲ ਹੋਏ,ਜਿਸ ਵਿਚ ਸੋਹਨ ਚੰਦ ਤੇ ਮੂਲ ਚੰਦ ਆਦਿ ਸਿਖ ਸ਼ਹੀਦ ਹੋਏ।
20. ਸੰਮਤ 1750 ਬਿ. ਚੇਤਰ ਵਦੀ ਏਕਮ (2 ਮਾਰਚ 1693 ਈ.)ਨੂੰ ਚਿਤ੍ਰ, ਬਚਿਤ੍ਰ ਅਤੇ ਉਦੇ ਸਿੰਘ ਦੇ ਵਿਆਹ ਸਮੇਂ ਦੇਸ ਸਿੰਘ ਵਲੋਂ ਨਦੌਣ ਤੇ ਭੰਗਾਣੀ ਦੀ ਜੰਗ ਵਿਚ ਕੀਤੀ ਬਹਾਦਰੀ ਸੰਬੰਧੀ ਦੋਹੇ ਗਾਏ ਗਏ।

21. ਸੰਮਤ1752 ਬਿ. ਵੈਸਾਖੀ ਦੇ ਦਿਨ (1695 ਈ.) ਨੂੰ ਗੁਰੂ ਜੀ ਨੇ ਪੰਜ ਸੀਸ ਭੇਟ ਮੰਗੇ, ਤੇ ਪੰਜ ਪਿਆਰੇ ਚੁਣੇ ਅਤੇ ਖੰਡੇ ਦਾ ਅੰਮ੍ਰਿਤ ਤਿਆਰ ਕਰਕੇ ਪੰਜਾਂ ਨੂੰ ਛਕਾਇਆ।
22. ਸੰਮਤ 1752 ਬਿ. 23 ਫਗਣ (20 ਫਰਵਰੀ 1696 ਈ.) ਨੂੰ ਗੁਰੂ ਜੀ ਦੀ ਮਦਦ ਨਾਲ ਗੁਲੇਰ ਦੇ ਮੈਦਾਨ ਵਿਚ ਰਾਜ ਸਿੰਘ 'ਗੋਪਾਲ' ਸਿੰਘ ਦੀ ਜੰਗ ਹੁਸੈਨ ਖਾਨ ਨਾਲ ਹੋਈ।
23. ਸੰਮਤ 1752 ਬਿ. 21 ਚੇਤ੍ਰ (ਮਾਰਚ 1696) ਨੂੰ ਭਲਾਣ ਦੇ ਇਲਾਕੇ ਵਿਚ ਜੁਝਾਰ ਸਿੰਘ ਹਾਂਡੇ ਤੇ ਰਾਜ ਸਿੰਘ ਪੰਮੇ ਨਾਲ ਜੰਗ ਹੋਈ,ਜਿਸ ਵਿਚ ਨਰੈਣ ਚੰਦ ਤੇ ਜੁਝਾਰ ਸਿੰਘ ਮਾਰੇ ਗਏ।
24. ਸੰਮਤ 1753 ਬਿ. 13 ਸਾਵਣ (13 ਜੁਲਾਈ 1696 ਈ.)ਸੋਮਵਾਰ ਨੂੰ ਔਰੰਗਜੇਬ ਦਾ ਟਿਕਾ ਬਾਦਸ਼ਾਹ ਮੁਹੰਮਦ ਮੁਅਜ਼ਮ (ਬਹਾਦਰ ਸ਼ਾਹ) ਨੂੰ ਲਗਾਇਆ ਤੇ ਆਗਯਾ ਪਾ ਕੇ ਆਗਰੇ ਤੋਂ ਪੰਜਾਬ ਵਲ ਚੜ੍ਹਿਆ।
25. ਸੰਮਤ 1753 ਬਿ.ਮਘਰ ਸੁਦੀ 3 (1696 ਈ.)ਨੂੰ ਅਨੰਦਪੁਰ ਵਿਚ ਮਾਤਾ ਜੀਤੋ ਜੀ ਦੇ ਉਦਰ ਥੀਂ ਸਾਹਿਬ ਜੋਰਾਵਰ ਸਿੰਘ ਜੀ ਦਾ ਜਨਮ ਹੋਇਆ।
26. ਸੰਮਤ 1754 ਮਾਘ-ਫਗਣ (ਜਨਵਰੀ-ਫਰਵਰੀ 1697 ਈ.) ਨੂੰ ਬਹਾਦਰ ਸ਼ਾਹ ਨੇ ਚਾਰ ਅਹਦੀਏ ਅਨੰਦਰਪੁਰ ਤੇ ਗੁਆਂਢੀ ਰਜਵਾੜਿਆਂ ਉਤੇ ਚਾੜ ਭੇਜੇ।
27. ਸੰਮਤ 1757 ਬਿ. 29 ਭਾਦਉ (1700 ਈ.) ਵੀਰਵਾਰ ਦੇ ਦਿਨ ਸਾਹਿਬ ਅਜੀਤ ਸਿੰਘ ਦੀ ਕਮਾਨ ਹੇਠ ਰਾਜਾ ਅਜਮੇਰ ਚੰਦ ਨਾਲ ਤਾਰਾਗੜ੍ਹ ਦੀ ਜੰਗ ਹੋਈ,ਜਿਸ ਵਿਚ ਈਸ਼ਰ ਸਿੰਘ ਆਦਿ ਸਿਖਾਂ ਨੇ ਸ਼ਹੀਦੀਆਂ ਪਾਈਆਂ।
28. ਸੰਮਤ 1757 ਬਿ. 30 ਭਾਦਉ (1700 ਈ.) ਸੁਕਰਵਾਰ ਦੇ ਦਿਨ ਤਾਰਾਗੜ੍ਹ ਦੀ ਜੰਗ ਦੇ ਦੂਜੇ ਦਿਨ ਭਗਵਾਨ ਸਿੰਘ, ਜਵਾਹਰ ਸਿੰਘ ਅਤੇ ਨੰਦ ਸਿੰਘ ਆਦਿ ਸ਼ਹੀਦ ਹੋਏ।
29. ਸੰਮਤ 1757 ਬਿ. 31 ਭਾਦਰੋ ਸਨਿਚਰਵਾਰ(ਅਗਸਤ 1700 ਈ.)ਨੂੰ ਅਗਮਗੜ੍ਹ ਦੀ ਜੰਗ ਵਿਚ ਬਾਘ ਸਿੰਘ, ਘਰਬਾਰਾ ਸਿੰਘ,ਭਾਈ ਦੂਨੀ ਚੰਦ ਆਦਿ ਸ਼ਹੀਦ ਹੋਏ।
30. ਸੰਮਤ 1757 ਬਿ. 1 ਅਸੂ (1 ਸਤੰਬਰ 1700 ਈ.)ਨੂੰ ਲੋਹਗੜ੍ਹ ਦੀ ਜੰਗ ਵਿਚ ਆਲਮ ਸਿੰਘ,ਸੁਖਾ ਸਿੰਘ,ਖੁਸ਼ਾਲ ਸਿੰਘ ਆਦਿ ਨੇ ਸ਼ਹੀਦੀਆਂ ਪਾਈਆਂ।
31. ਸੰਮਤ 1757 ਬਿ. ਕਤਿਕ ਪਰਵਿਸ਼ਟੇ 7(1700 ਈ.)ਮੰਗਲਵਾਰ ਨੂੰ ਨਿਰਮੋਹਗੜ੍ਹ ਦੀ ਜੰਗ ਹੋਈ,ਜਿਸ ਵਿਚ ਭਾ. ਹਿੰਮਤ ਸਿੰਘ ਅਤੇ ਭਾਈ ਉਦਾ ਸਿੰਘ ਸ਼ਹੀਦ ਹੋਏ।
32. ਸੰਮਤ 1757 ਬਿ. ਕਤਿਕ ਪਰਵਿਸ਼ਟੇ 13 ਨੂੰ ਨਿਰਮੋਹਗੜ੍ਹ ਦੀ ਤੀਜੀ ਜੰਗ ਵਿਚ ਜੀਤ ਸਿੰਘ,ਨੇਤਾ ਸਿੰਘ ਸ਼ਹੀਦ ਹੋਏ,ਅਗਲੇ ਦਿਨ 14 ਪਰਵਿਸ਼ਟੇ ਦਿਨ ਮੰਗਲਵਾਰ ਨੂੰ ਕੇਸਰ ਸਿੰਘ ਅਤੇ ਮੋਕਲ ਸਿੰਘ ਸ਼ਹੀਦ ਹੋਏ।
33. ਸੰਮਤ 1757 ਬਿ. 19 ਕਤਿਕ (1700 ਈ.) ਗੁਰੂ ਜੀ ਸ਼ਿਕਾਰ ਖੇਡਣ ਗਏ ਤਾਂ ਐਤਵਾਰ ਨੂੰ ਕਲਮੋਟ ਪਿੰਡ ਦੇ ਗੁਜਰਾਂ ਨਾਲ ਖਾਲਸੇ ਦੀ ਮੁਠ ਭੇੜ ਵਿਚ ਜੀਵਨ ਸਿੰਘ ਸ਼ਹੀਦ ਹੋਏ।
34. ਸੰਮਤ 1759 ਬਿ. 8 ਮਾਘ (6 ਜਨਵਰੀ 1703 ਈ.)ਬੁਧਵਾਰ ਨੂੰ ਸੂਰਜ ਗ੍ਰਹਿਣ ਸਮੇਂ ਗੁਰੂ ਜੀ ਕੁਰਕਸ਼ੇਤਰ ਜਾ ਬਿਰਾਜੇ ਅਤੇ ਵਾਪਸੀ ਤੇ 16 ਮਾਘ (14 ਜਨਵਰੀ) ਵੀਰਵਾਰ ਨੂੰ ਚਮਕੌਰ ਨਗਰ ਦੇ ਪਾਸ ਸੈਦ ਬੇਗ ਤੇ ਅਲਫ ਖਾਂ ਨੇ ਸਤਿਗੁਰੂ ਨੂੰ ਘੇਰ ਕੇ ਪਕੜਨਾ ਚਾਹਿਆ ਪਰ ਨਾਕਾਮ ਰਹੇ।
35. ਸੰਮਤ1760 ਬਿ. ਚੇਤ੍ਰ ਵਦੀ ਏਕਮ (1703 ਈ.) ਨੂੰ ਸਾਹਿਬਜਾਦਾ ਅਜੀਤ ਸਿੰਘ ਨੇ ਬਸੀ ਪਹੁੰਚ ਕੇ ਬ੍ਰਾਹਮਣ ਇਸਤ੍ਰੀ ਦੇਵਕੀ ਦਾਸ ਬ੍ਰਾਹਮਣ ਦੇ ਹਵਾਲੇ ਕੀਤੀ।
36. ਸੰਮਤ 1760 ਬਿ. ਮਘਰ ਸੁਦੀ ਪੰਚਮੀ ਐਤਵਾਰ (1703 ਈ.) ਨੂੰ ਅਜਮੇਰ ਚੰਦ ਵਲੋਂ ਇਕ ਹਮਲੇ ਵਿਚ ਹੇਮ ਸਿੰਘ ਅਤੇ ਕਾਰਨ ਸਿੰਘ ਆਦਿ ਸਿੰਘਾਂ ਨੇ ਸ਼ਹੀਦੀਆਂ ਪਾਈਆਂ।
37. ਸੰਮਤ 1761 ਬਿ. ਮਾਘ ਸੁਦੀ ਏਕਮ (1704 ਈ.) ਨੂੰ ਸਤਿਗੁਰਾਂ ਦੇ ਹੁਕਮ ਨਾਲ ਭਾਈ ਜੇਠਾ ਸਿੰਘ ਨੇ ਆਪਣੀ ਪੁਤਰੀ ਬੀਬੀ ਤਾਰਾ ਬਾਈ ਦੀ ਸ਼ਾਦੀ ਸਾਹਿਬਜਾਦਾ ਅਜੀਤ ਸਿੰਘ ਜੀ ਨਾਲ ਕਰ ਦਿਤੀ ।
38. ਸੰਮਤ 1761 ਬਿ. 20-21 ਚੇਤ੍ਰ (1705 ਈ.) ਨੂੰ ਰਾਜਾ ਅਜਮੇਰ ਚੰਦ ਨੇ ਅਨੰਦਪੁਰ ਤੇ ਇਕ ਬਹੁਤ ਵਡਾ ਹਮਲਾ ਕੀਤਾ ਜਿਸ ਵਿਚ ਭਾ.ਖੇਮ ਸਿੰਘ ਤੇ ਦੋਵੇਂ ਭਰਾ ਬੀਰ ਸਿੰਘ,ਅਮਰ ਸਿੰਘ ਬੇਟੇ ਉਦੇ 'ਸ਼ਹੀਦ' ਦੇ ਆਦਿ ਸਿੰਘਾਂ ਨੇ ਸ਼ਹਾਦਤਾਂ ਪਾਈਆਂ।
39. ਸੰਮਤ 1762 ਬਿ. ਜੇਠ (1705 ਈ.) ਨੂੰ ਗੁਰੂ ਜੀ ਨੂੰ ਰਾਜਿਆਂ ਤੇ ਤੁਰਕ ਫੌਜ ਨੇ ਅਨੰਦਪੁਰ ਦੇ ਘੇਰੇ ਵਿਚ ਲੈ ਲਿਆ।

40. ਸੰਮਤ 1762 ਬਿ. ਪੋਹ ਸੁਦੀ ਦੂਜ ਬੁਧਵਾਰ ਕੇ ਦਿਨ ਭਾਈ ਉਦੇ ਸਿੰਘ ਬੇਟਾ ਮਨੀ ਸਿੰਘ ਦਾ 50 ਸਿੰਘਾਂ ਨਾਲ ਅਜਮੇਰ ਚੰਦ ਦੀ ਫੌਜ ਨਾਲ ਲੜਦੇ ਸ਼ਹੀਦ ਹੋਏ।
41. ਸੰਮਤ 1762 ਬਿ.ਪੋਹ ਸੁਦੀ 8,9,10 (7,8,9 ਦਿਸੰਬਰ 1705 ਈ.)ਨੂੰ ਭਾਈ ਗੁਲਾਬੇ ਮਸੰਦ ਦੇ ਚਉਬਾਰੇ ਵਿਚ ਰਹਿ ਕੇ 12.ਪੋਹ ਸੁਦੀ (11 ਦਿਸੰਬਰ) ਦਿਨ ਮੰਗਲਵਾਰ ਮਾਛੀਵਾੜੇ ਤੋਂ ਚਲ ਕੇ ਨਗਰ ਦੁਰਾਹੇ ਦੀ ਸਰਾਂ ਵਿਚ ਇਕ ਰਾਤ ਰਹੇ।
42. ਸੰਮਤ 1762 ਬਿ.ਪ੍ਰਵਿਸ਼ਟੇ 30 (29 ਦਿਸੰਬਰ 1705 ਈ.) ਨੂੰ ਦੇਸਾ ਸਿੰਘ ਭਟ ਅਨੁਸਾਰ ਮੁਕਤਸਰ (ਖਿਦਰਾਣੇ) ਦੀ ਜੰਗ ਹੋਈ, ਜਿਸ ਵਿਚ 40 ਸਿੰਘ ਸ਼ਹੀਦ ਹੋਏ।
43. ਸੰਮਤ 1763 ਬਿ. ਜੇਠ ਸੁਦੀ ਚੌਥ (1706 ਈ.) ਨੂੰ ਦੇਸਾ ਸਿੰਘ ਭਟ ਨੇ ਭਾਈ ਮਨੀ ਸਿੰਘ ਜੀ ਦੇ ਪੋਤਰੇ ਭਾਗੂ ਸਿੰਘ ਦੀ ਵਧਾਈ ਦੇ ਮੌਕੇ ਦੋਹੇ ਵਿਚ ਉਦੇ ਸਿੰਘ ਅਤੇ ਬਚਿਤ੍ਰ ਸਿੰਘ ਦੀ ਬਹਾਦਰੀ ਦਾ ਜਿਕਰ ਕੀਤਾ।
44. ਸੰਮਤ 1764 ਬਿ. 19 ਕਤਿਕ ਸੁਦੀ ਛਟ (20 ਅਕਤੂਬਰ 1707 ਈ.) ਸੋਮਵਾਰ ਨੂੰ ਗੁਰੂ ਜੀ ਦੇ ਪਾਲਿਕ ਸਾਹਿਬਜਾਦਾ ਸਤਿਗੁਰਾਂ ਨੂੰ ਆ ਮਿਲਿਆ।
45. ਸੰਮਤ 1765 ਬਿ.12 ਮਾਘ (10 ਜਨਵਰੀ 1708 ਈ.) ਸਨਿਚਰਵਾਰ ਨੂੰ ਗੁਰੂ ਜੀ ਨੇ ਅੰਬੇਰ ਨਗਰੀ ਪਹੁੰਚੇ,22 ਮਾਘ (20 ਜਨਵਰੀ) ਨੂੰ ਅਜਮੇਰ ਜਾ ਪਹੁੰਚੇ,1 ਤੋਂ 3 ਫਗਣ (29 ਮਾਰਚ) ਤਕ ਪੁਸ਼ਕਰ ਤੀਰਥਪੁਰ ਜਾ ਵਿਰਾਜ ਕੇ ਗੋਬਿੰਦ ਘਾਟ ਵਾਲੀ ਧਰਤੀ ਉਪਰ ਪਹੁੰਚ ਗਏ,14 ਚੇਤਰ 12 ਮਾਰਚ ਨੂੰ ਫਿਰ ਅਜਮੇਰ ਆ ਗਏ।
46. ਸੰਮਤ 1765 ਬਿ. 5 ਵਿਸਾਖ (2 ਅਪ੍ਰੈਲ 1708 ਈ.)ਸ਼ੁਕਰਵਾਰ ਨੂੰ ਗੁਰੂ ਜੀ ਤੇ ਬਹਾਦਰਸ਼ਾਹ ਚਿਤੌੜਗੜ੍ਹ (ਰਾਜਸਥਾਨ)ਜਾ ਵਿਰਾਜੇ,ਅਗਲੇ ਦਿਨ 6 ਵਿਸਾਖ (3 ਅਪ੍ਰੈਲ) ਸਨਿਚਰਵਾਰ ਨੂੰ ਪਾਲਿਕ ਸਹਿਬਜਾਦਾ ਜੋਰਾਵਰ ਸਿੰਘ ਆਦਿ 20 ਸਾਥੀਆਂ ਸਮੇਤ ਚਿਤੌੜਗੜ੍ਹ ਵਿਖੇ ਸ਼ਹੀਦੀ ਪਾਈ,ਜੋ ਕਿ (7 ਦਿਸੰਬਰ 1705 ਈ.) ਨੂੰ ਚਮਕੌਰ ਦੀ ਜੰਗ ਵਿਚੋਂ ਜਖਮੀ ਹੋ ਕੇ ਜਿੰਦਾ ਬਚ ਕੇ ਨਿਕਲ ਗਿਆ ਸੀ।
47. ਸੰਮਤ 1765 ਬਿ.3 (1708 ਈ.) ਕਤਿਕ ਸੁਦੀ ਦੂਜ ਸੋਮਵਾਰ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਦੇ ਕੇ ਸਦੀਵ ਕਾਲ ਲਈ ਪੰਥ ਦੀ ਤਾਬਿਆ ਕਰ ਦਿਤਾ,ਦੂਜੇ ਦਿਨ ਕਤਿਕ ਸੁਦੀ 4 ਨੂੰ ਬਾਬਾ ਬੰਦਾ ਸਿੰਘ ਪੰਜਾਬ ਰਵਾਨਾ ਹੋਏ।

**ਸਾਰ**

ਇਸ ਪ੍ਰਕਾਰ ਉਪਰੋਕਤ ਰਚਨਾ ਤੋਂ ਸਾਨੂੰ ਸਾਡੇ ਇਤਿਹਾਸ ਕਾਲ ਦੀਆਂ ਬਹੁਤ ਸਾਰੀਆਂ ਮਹਤਵਪੂਰਨ ਤਾਰੀਖਾਂ ਦਾ ਪਤਾ ਲਗਦਾ ਹੈ।ਜਿਵੇਂ ਕਿ :

1. ਹਥਲੇ ਪਰਚੇ ਮੁਤਾਬਕ ਸੰਮਤ 1730 ਬਿ. 15 (1673 ਈ.) ਨੂੰ ਸ੍ਰੀ ਗੁਰੂ ਤੇਗ ਬਹਾਦਰ ਜੀ ਦੁਆਰਾ ਸਾਹਿਬ ਗੋਬੰਦ ਦਾਸ ਜੀ ਦਾ ਵਿਆਹ ਮਾਤਾ ਜੀਤੋ ਜੀ ਨਾਲ ਹੋਣਾ ਦਸਿਆ ਹੈ। ਗਿਆਨੀ ਗਰਜਾ ਸਿੰਘ ਦੀ ਇਤਿਹਾਸਕ ਖੋਜ ਵਿਚ ਸੰਮਤ ਤਾਂ ਇਹੋ ਹੈ,ਪਰ ਈਸਵੀ 1672 ਦਰਸਾਈ ਗਈ ਹੈ।[71]
2. ਭਾਈ ਰਣਧੀਰ ਸਿੰਘ ਜੀ ਨੇ ਗੁਰੂ ਜੀ ਦਾ ਮਾਤਾ ਜੀਤੋ ਨਾਲ ਵਿਆਹ ਸੰਮਤ 1743 ਬਿ. 24 ਹਾੜ ਦਾ (22 ਜੂਨ 1686) ਐਤਵਾਰ ਨੂੰ ਹੋਇਆ ਦਰਸਾਇਆ ਗਿਆ ਹੈ।[72]
3. ਭਾਈ ਰਣਧੀਰ ਸਿੰਘ ਜੀ ਨੇ ਸਾਹਿਬਜਾਦਾ ਅਜੀਤ ਸਿੰਘ ਜੀ ਦੇ ਜਨਮ ਦੀ ਤਾਰੀਖ ਸੰਮਤ 1743 ਬਿ. 29 ਮਾਘ ਦੀ ਥਾਂ 1742 ਬਿ. ਜੇਠ 15 (13 ਮਈ 1685) ਬੁਧਵਾਰ ਨੂੰ ਹੋਈ ਦਸੀ ਹੈ।[73]
4. ਭਾਈ ਰਣਧੀਰ ਸਿੰਘ ਜੀ ਨੇ ਸਾਹਿਬ ਜੁਝਾਰ ਸਿੰਘ ਜੀ ਦਾ ਜਨਮ ਮਾਤਾ ਜੀਤੋ ਜੀ ਦੀ ਕੁਖੋਂ ਸੰਮਤ 1753 ਬਿ. 29 ਮਘਰ ਸੁਦੀ 1 (29 ਨਵੰਬਰ 1696 ਈ.) ਨੂੰ ਹੋਇਆ।[74]
   ਇਸੇ ਤਰ੍ਹਾਂ ਸਾਹਿਬਜਾਦਾ ਜੁਝਾਰ ਸਿੰਘ ਦੇ ਜਨਮ ਦੀ ਤਾਰੀਖ ਲਈ ਹਥਲੇ ਪਰਚੇ ਵਿਚ ਸੰਮਤ 1747 ਬਿ. ਚੇਤ੍ਰ ਵਦੀ ਦਸਮੀਂ ਸਨਿਚਰਵਾਰ (1690 ਈ.) ਦਰਜ ਕੀਤੀ ਗਈ ਹੈ।ਇਤਿਹਾਸਕ ਖੋਜ ਵਿਚ ਸੰਮਤ ਤਾਂ ਉਹੀ ਹੈ ਪਰ ਈਸਵੀ 1691 ਦਰਸਾਈ ਹੈ।[75]
5. ਰਣਧੀਰ ਸਿੰਘ ਜੀ ਦੁਆਰਾ ਸਾਹਿਬਜਾਦਾ ਜੋਰਾਵਰ ਸਿੰਘ ਜੀ ਦਾ ਜਨਮ ਸੰਮਤ 1753 ਬਿ. ਮਘਰ ਸੁਦੀ 3 (1696 ਈ.) ਦੀ ਥਾਂ ਸੰਮਤ 1747 ਚੇਤ੍ਰ 21 ਮਸਿਆ(19 ਮਾਰਚ 1691 ਈ.)ਵੀਰਵਾਰ ਨੂੰ ਮਾਤਾ ਜੀਤੋ ਜੀ ਦੀ ਕੁਖੋਂ ਹੋਇਆ ਦਸਿਆ ਹੈ।[76]

6. ਹਥਲੇ ਪਰਚੇ ਵਿਚ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਖਾਲਸਾ ਪੰਥ ਦੀ ਸਾਜਨਾ ਦਿਵਸ ਦਾ ਸੰਮਤ 1752 ਬਿ. ਵਿਸਾਖੀ ਵਾਲੇ ਦਿਨ (1695 ਈ.) ਦਸਿਆ ਗਿਆ ਹੈ।
   ਗੋਬਿੰਦ ਸਾਗਰ ਵਿਚ ਪਿਆਰਾ ਸਿੰਘ ਪਦਮ ਨੇ ਅੰਮ੍ਰਿਤ ਸੰਚਾਰ ਦੇ ਦੋ ਸੰਮਤ ਦਿਤੇ ਹਨ ਇਕ ਸੰਮਤ 1752 ਦਸਿਆ ਹੈ ਕਿ ਗੁਰੂ ਸਾਹਿਬ ਨੇ ਪਹਿਲੀ ਵਾਰ ਖੰਡੇ ਦੀ ਪਾਹੁਲ ਤਿਆਰ ਕਰਕੇ ਸਿਖਾਂ ਨੂੰ ਛਕਾਈ। ਦੂਜਾ ਸੰਮਤ 1756 ਬਿ. ਵਿਸਾਖੀ ਨੂੰ ਸੀਸ-ਭੇਂਟ ਦਾ ਕੌਤਕ ਵਡੇ ਪੈਮਾਨੇ ਤੇ ਹੋਇਆ ਤੇ ਅੰਮ੍ਰਿਤ ਸੰਚਾਰ ਹੋਇਆ ਲਿਖਿਆ ਹੈ।[77]
   ਇਤਿਹਾਸਕ ਖੋਜ ਵਿਚ ਵੀ ਸੰਮਤ 1752 ਬਿ. ਵਿਸਾਖੀ (1695 ਈ.) ਹੀ ਦਰਸਾਇਆ ਗਿਆ ਹੈ।[78]
   ਪਰ ਸਹੀ ਤੇ ਪ੍ਰਮਾਣਿਤ ਤਾਰੀਖ 1699 ਈ. ਦੀ ਵਿਸਾਖੀ ਦੀ ਹੀ ਹੈ।
7. ਇਤਿਹਾਸਕ ਖੋਜ ਅਨੁਸਾਰ ਸਾਹਿਬ ਜੋਰਾਵਰ ਸਿੰਘ (ਪਾਲਿਕ) ਦਾ ਗੁਰੂ ਜੀ ਨੂੰ ਮਿਲਣਾ,ਆਗਰੇ ਵਿਚ ਸੰਮਤ 1764 ਬਿ. 19 ਕਤਕ ਸੋਮਵਾਰ (1707 ਈ.) ਨੂੰ ਦਰਸਾਇਆ ਹੈ।[79]

ਭਾਈ ਰਣਧੀਰ ਸਿੰਘ ਜੀ ਦੁਆਰਾ ਗੁਰੂ ਗੋਬਿੰਦ ਸਿੰਘ ਜੀ ਦੇ ਪਾਲਿਕ ਸਾਹਿਬ ਜੋਰਾਵਰ ਸਿੰਘ ਜੀ ਦਾ ਗੁਰੂ ਸਾਹਿਬ ਨੂੰ ਆਗਰੇ ਮਿਲਣ ਦਾ ਬਿਰਤਾਂਤ ਸੰਮਤ 1764 ਕਤਿਕ 19 (20 ਅਕਤੂਬਰ) ਸੋਮਵਾਰ ਨੂੰ ਦਰਸਾਇਆ ਗਿਆ ਹੈ।[80]
ਪਿਆਰਾ ਸਿੰਘ ਪਦਮ ਇਸ ਬਿਰਤਾਂਤ ਨੂੰ ਸੰਮਤ 1764 ਬਿ. 22-23 ਸਾਵਣ ਦਾ ਹੋਇਆ ਦਰਸਾਉਂਦੇ ਹਨ।[81]
ਹਥਲੇ ਪਰਚੇ ਵਿਚ ਵੀ ਪਾਲਿਕ ਸਾਹਿਬ ਜੋਰਾਵਰ ਸਿੰਘ ਦਾ ਗੁਰੂ ਜੀ ਨੂੰ ਮਿਲਣਾ ਸੰਮਤ 1764 ਬਿ. 19 ਕਤਿਕ ਸੁਦੀ ਛਟ (20 ਅਕਤੂਬਰ 1707 ਈ.) ਦਾ ਹੀ ਦਰਸਾਇਆ ਹੈ।

---

* ਐਮ.ਫਿਲ. ਖੋਜਾਰਥੀ, ਧਰਮ ਅਧਿਐਨ ਵਿਭਾਗ,ਪੰਜਾਬੀ ਯੂਨੀਵਰਸਿਟੀ,ਪਟਿਆਲਾ,ਮੋਬਾਇਲ 9915148555.ID -jatinderpal407@gmail.com.
[1] ਇਸ ਕਾਰਜ ਲਈ ਮੈ ਭਾਈ ਕਾਨ੍ਹ ਸਿੰਘ ਨਾਭਾ ਲਾਇਬਰੇਰੀ ਦੀ ਮੁਖੀ ਮੈਡਮ ਦਾ ਤਹਿ ਦਿਲੋਂ ਧੰਨਵਾਦੀ ਹਾਂ ਜਿੰਨ੍ਹਾਂ ਨੇ ਮੈਨੂੰ ਇਸ ਦਸਤਾਵੇਜ ਦਾ ਉਤਾਰਾ ਕਰਨ ਦੀ ਆਗਿਆ ਦਿਤੀ ਅਤੇ ਨਾਲ ਹੀ ਆਪਣੇ ਨਿਗਰਾਨ ਦੀ, ਜਿਨ੍ਹਾਂ ਨੇ ਇਸ ਕੰਮ ਵਿਚ ਮੇਰੀ ਸ਼ੁਰੂ ਤੋਂ ਅੰਤ ਤਕ ਹਰ ਸੰਭਵ ਮਦਦ ਕੀਤੀ।
[2] ਸਾਖੀ 2,ਪੰਨਾ 40.
[3] ਪੰਨਾ 27.
[4] *ਭਟ ਵਹੀ ਤਲਉਡਾ*,ਪ੍ਰਗਨਾ ਜੀਂਦ।
[5] *ਰਹਿਤਨਾਮਾ*,ਕ੍ਰਿਤ ਚਉਪਾ ਸਿੰਘ,ਲਿਖਤੀ *ਬੰਸਾਵਲੀਨਾਮਾਂ* ਚਰਨ ਦਸਵਾਂ ਤੇ *ਜਸਾ ਸਿੰਘ, ਬਿਨੋਦ*,ਪੰਨਾ 27.
[6] *ਗੁਰੂ ਕੀਆਂ ਸਾਖੀਆਂ*,ਸਾਖੀ 42.
[7] *ਭਟ ਵਹੀ ਪੂਰਬੀ ਦਖਣੀ*,ਫਾਈਲ ਨੰ. 7,ਪੰਜਾਬ ਹਿਸਟਾਰੀਕਲ ਸਟਡੀਜ਼ ਵਿਭਾਗ,ਪੰਜਾਬੀ ਯੂਨੀਵਰਸਿਟੀ,ਪਟਿਆਲਾ।(ਇਸ ਉਕਤ ਲਿਖਤ ਦਾ ਭਟ ਵਹੀ ਵਿਚੋਂ ਲਿਆ ਫੋਟੋ ਮਹਿਕਮੇ ਦੇ ਪਾਸ ਹੈ।)
[8] *ਪੰਡਾ ਵਹੀ*,ਭਗੀਰਥ ਦਾਸ ਕਪਲ ਦੇਵ,ਹਰਿਦੁਆਰ,ਪੰਜਾਬ ਹਿਸਟਾਰੀਕਲ ਸਟਡੀਜ਼,ਪੰਜਾਬੀ ਯੂਨੀਵਰਸਿਟੀ,ਪਟਿਆਲਾ, ਫਾਈਲ ਨੰ.2 ਤੇ 6.
[9] *ਭਟ ਵਹੀ ਤਲਉਡਾ* ਤੇ *ਮੁਲਤਾਨੀ ਸਿੰਧੀ* ।
[10] *ਭਟ ਵਹੀ ਜਾਦਵ ਬੰਸੀਓਂ ਕੀ*,ਖਾਤਾ ਬੜਤੀਏ ਕਨਾਵਤੋਂ ਕਾ।
[11] *ਗੁਰਬਿਲਾਸ ਪਾ.ਛੇਵੀਂ*;ਅਧਿ.ਅਠਵਾਂ,ਛੰਦ 208,ਕ੍ਰਿਤ ਸੋਹਨ ਕੀ,ਰਚਿਨ ਕਾਲ 1775 ਬਿ. (1718 ਈ.).(ਸੰਪਾਦਕ ਵਲੋਂ ਨੋਟ: ਇਹ ਪੁਸਤਕ ਸੋਹਨ ਦੀ ਕ੍ਰਿਤ ਨਹੀਂ,ਭਾ. ਭਗਤ ਸਿੰਘ ਦੀ ਹੈ)
[12] *ਸਿਖ ਇਤਿਹਾਸ ਹਿੰਦੀ*,ਲੇ. ਠਾਕਰ ਦੇਸ ਰਾਜ,ਪੰਨਾ 73.
[13] *ਭਟ ਵਹੀ ਜਾਦਵ ਬੰਸੀਓਂ ਕੀ*।
[14] *ਬੰਸਾਵਲੀਨਾਮਾ* ਚਰਨ ਨਾਵਾਂ।
[15] *ਭਟ ਵਹੀ ਮੁਲਤਾਨੀ ਸਿੰਧੀ*,ਇਸ ਕਾ ਮੁਕਮਲ ਕੁਰਸੀਨਾਮਾ ਤੇ ਖਾਨਦਾਨੀ ਹਾਲਾਤ,ਫਾਈਲ ਨੰ. 1 ਤੇ 6 (ਪੰਜਾਬ ਹਿਸਟਾਰੀਕਲ ਸਟਡੀਜ਼,ਪੰਜਾਬੀ ਯੂਨੀਵਰਸਿਟੀ,ਪਟਿਆਲਾ, ਫਾਈਲ ਨੰ.3,ਪੰਨਾ 75.)
[16] ਚਲਿਤ੍ਰ ਜੋਤੀ ਜੋਤਿ ਸਮਾਵਣੇ ਕਾ,*ਆਦਿ ਬੀੜ ਬੁੰਗਾ ਰਾਗੀਆਂ*,ਤਖਤ ਸ੍ਰੀ ਅਬਚਲ ਹਜੂਰ ਸਾਹਿਬ 'ਨਦੇੜ'।
[17] *ਭਟ ਵਹੀ ਮੁਲਤਾਨੀ ਸਿੰਧੀ*,ਪੰਜਾਬ ਹਿਸਟਾਰੀਕਲ ਸਟਡੀਜ਼,ਪੰਜਾਬੀ ਯੂਨੀਵਰਸਿਟੀ,ਪਟਿਆਲਾ,ਫਾਈਲ ਨੰ. 3,ਪੰਨਾ 75.
[18] *ਗੁਰੂ ਧੀਰਮਲ ਗੁਰਪ੍ਰਣਾਲੀ* (ਲਿਖਤੀ),ਲੇ.ਦਉਲਤ ਰਾਇ ਭਟ ਤੇ ਚਲਿਤ੍ਰ ਜੋਤੀ ਜੋਤਿ ਸਮਾਵਣੇ ਕਾ ਆਦਿ ਬੀੜ ਬੁੰਗਾ ਰਾਗੀਆਂ ਤਖਤ ਅਬਚਲ ਨਗਰ।
[19] *ਭਟ ਵਹੀ ਮੁਲਤਾਨੀ ਸਿੰਧੀ*,ਪੰਜਾਬ ਹਿਸਟਾਰੀਕਲ ਸਟਡੀਜ਼,ਪੰਜਬੀ ਯੂਨੀਵਰਸਿਟੀ,ਪਟਿਆਲਾ,ਫਾਈਲ ਨੰ. 3,ਪੰਨਾ 75.
[20] *ਗੁਰੂ ਕੀਆਂ ਸਾਖੀਆਂ*,ਸਾਖੀ 57,ਪੰਨਾ 29.
[21] *ਭਟ ਵਹੀ ਬਨਭੌਰੀ* ,ਪਰਗਣਾ ਜੀਂਦ ਤੇ ਬੰਸਾਵਲੀਨਾਮਾ,ਚਰਨ ਦਸਵਾਂ,ਫਾਈਲ ਨੰ.6,ਪੰਨਾ 29.
[22] ਚਲਿਤ੍ਰ ਜੋਤੀ ਜੋਤਿ ਸਮਾਵਣੇ ਕਾ ਆਦਿ ਬੀੜ ਦੇਹਰਾਦੂਨ,*ਗੁਰੂ ਜੀ ਕੇ ਮੁੰਹੇ ਕੀਆਂ ਸਾਖੀਆਂ*,ਗੁ.ਮੰਜੀ ਸਾਹਿਬ ਕੀਰਤਪੁਰ,*ਗੁਰਪ੍ਰਣਾਲੀ* ਕਵਿ ਗੁਲਾਬ ਸਿੰਘ ਕ੍ਰਿਤ,ਫਾਈਲ ਨੰ.6,ਪੰਨਾ 29.
[23] *ਭਟ ਵਹੀ ਮੁਲਤਾਨੀ ਸਿੰਧੀ*।
[24] *ਭਟ ਵਹੀ ਤਲਉਡਾ* ,ਪ੍ਰਗਨਾ ਜੀਂਦ,ਪੰ. ਹਿ. ਸਟਡੀ,ਪੰਜਾਬੀ ਯੂਨੀਵਰਸਿਟੀ,ਪਟਿਆਲਾ,ਫਾਈਲ ਨੰ. 6,ਪੰਨਾ 34.
[25] *ਗੁਰੂ ਕੀਆਂ ਸਾਖੀਆਂ*,ਕ੍ਰਿਤ ਸਰੂਪ ਸਿੰਘ,ਸਾਖੀ 67.
[26] *ਗੁਰੂ ਕੀਆਂ ਸਾਖੀਆ*,ਸਾਖੀ 67 ਤੇ ਭਟ ਵਹੀ ਤਲਉਡਾ।
[27] *ਭਟ ਵਹੀ ਤਲਉਡਾ*,ਫਾਈਲ ਨੰ.6,ਪੰਨਾ 36.
[28] *ਸ਼ਹੀਦ ਬਿਲਾਸ*,ਪੰਨੇ 54,105.
[29] *ਭਟ ਵਹੀ ਮੁਲਤਾਨੀ ਸਿੰਧੀ*,ਫਾਈਲ ਨੰ.6,ਪੰਨਾ 36.
[30] *ਸ਼ਹੀਦ ਬਿਲਾਸ*,ਪੰਨਾ 54.
[31] *ਭਟ ਵਹੀ ਮੁਲਤਾਨੀ ਸਿੰਧੀ* ਤੇ *ਸ਼ਹੀਦ ਬਿਲਾਸ*,ਸੇਵਾ ਸਿੰਘ ਕ੍ਰਿਤ,ਪੰਨਾ 26.

[32] *ਭਟ ਵਹੀ ਮੁਲਤਾਨੀ ਸਿੰਧੀ ਵਾ ਤਲਉਡਾ* ਪ੍ਰਗਨਾ ਜੀਂਦ,ਪੰਜਾਬੀ ਯੂਨੀਵਰਸਿਟੀ,ਪਟਿਆਲਾ,ਫਾਈਲ ਨੰ.3,ਪੰਨਾ 77.

[33] *ਭਟ ਵਹੀ ਭਾਦਸੋਂ*,ਪ੍ਰਗਨਾ ਥਨੇਸਰ।

[34] *ਬਚਿਤ੍ਰ ਨਾਟਕ*,ਪਾ.10 ਵੀਂ,ਅਧਿ. ਤੇਰਵਾਂ।

[35] *ਭਟ ਵਹੀ ਭਾਦਸੋਂ*।

[36] *ਬਚਿਤ੍ਰ ਨਾਟਕ*,ਪਾ.10 ਵੀਂ,ਅਧਿ.ਤੇਰਵਾਂ।

[37] *ਭਟ ਵਹੀ ਬਿਜਲਉਤ ਤੂਰੋਂ ਕੀ*,ਪੰਜਾਬੀ ਯੂਨੀਵਰਸਿਟੀ,ਪਟਿਆਲਾ,ਫਾਈਲ ਨੰ. 4 ਤੇ 6,ਪੰਨੇ 77,39.

[38] *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ*,ਰੁਤ ਚੌਥੀ,ਅੰਸੂ 16.

[39] *ਭਟ ਵਹੀ ਜਾਦੋ ਬੰਸੀਆਂ ਕੀ*,ਪੰਜਾਬੀ ਯੂਨੀਵਰਸਿਟੀ,ਪਟਿਆਲਾ,ਫਾਈਲ ਨੰ.3,ਪੰਨਾ 77.

[40] *ਭੇੜੇ ਦੀ ਵਾਰ* ਕ੍ਰਿਤ ਸੰਮ ਰਾਮ ਛਿਬਰ।

[41] ਭਟ ਵਹੀ ਤਲਉਡਾ,ਪ੍ਰਗਨਾ ਜੀਂਦ,ਪੰਜਾਬੀ ਯੂਨੀਵਰਸਿਟੀ,ਪਟਿਆਲਾ,ਫਾਈਲ ਨੰ.3,ਪੰਨਾ 78.

[42] *ਕੁਰਸੀਨਾਮਾ*,ਫਾਈਲ ਨੰ. 7,ਪੰਨਾ 19.

[43] *ਭਟ ਵਹੀ ਤਲਉਡਾ*,ਪ੍ਰਗਨਾਂ ਜੀਂਦ,ਫਾਈਲ ਨੰ. 3,ਪੰਨਾ 78.

[44] *ਮਹਾਨ ਕੋਸ਼*, ਕਾਨ੍ਹ ਸਿੰਘ ਨਾਭਾ,ਪੰਨਾ 107.

[45] *ਭਟ ਵਹੀ ਮੁਲਤਾਨੀ ਸਿੰਧੀ*।

[46] *ਭਟ ਵਹੀ ਮੁਲਤਾਨੀ ਸਿੰਧੀ*,ਫਾਈਲ ਨੰ. 3,ਪਤਰਾ 79,ਪੰਜਾਬੀ ਯੂਨੀਵਰਸਿਟੀ ਪਟਿਆਲਾ।

[47] *ਭਟ ਵਹੀ ਤਲਉਡਾ* ਪ੍ਰਗਨਾ ਜੀਂਦ,ਫਾਈਲ ਨੰ.3,ਪਤਰਾ 79,ਪੰਜਾਬੀ ਯੂਨੀਵਰਸਿਟੀ।

[48] *ਭਟ ਵਹੀ ਮੋਹਰਾਂ ਵਾਲੀ*,ਫਾਈਲ ਨੰ. 3,ਪਤਰਾ 79,ਪੰਜਾਬੀ ਯੂਨੀਵਰਸਿਟੀ।

[49] *ਭਟ ਵਹੀ ਮੁਲਤਾਨੀ ਸਿੰਧੀ*,ਫਾਈਲ ਨੰ.3,ਪਤਰਾ 80,ਪੰਜਾਬੀ ਯੂਨੀਵਰਸਿਟੀ,ਪਟਿਆਲਾ।

[50] *ਭਟ ਵਹੀ ਤਲਉਡਾ*,ਪ੍ਰਗਨਾ ਜੀਂਦ,ਫਾਈਲ ਨੰ. 3,ਪਤਰਾ 80,ਪੰਜਾਬੀ ਯੂਨੀਵਰਸਿਟੀ,ਪਟਿਆਲਾ।

[51] *ਗੁਰੂ ਕੀਆਂ ਸਾਖੀਆਂ*,ਕ੍ਰਿਤ ਸਰੂਪ ਸਿੰਘ,ਸਾਖੀ 108.

[52] *ਭਟ ਵਹੀ ਕਰਸਿੰਧੂ*,ਪ੍ਰਗਨਾ ਸਫੀਦੋਂ।

[53] *ਭਟ ਵਹੀ ਜਾਦੋ ਬੰਸੀਆਂ* ਤੇ *ਮੋਹਰਾਂ ਵਾਲੀ*,ਪੰਜਾਬੀ ਯੂਨੀਵਰਸਿਟੀ,ਪਟਿਆਲਾ,ਫਾਈਲ ਨੰ. 6,ਪੰਨਾ 42.

[54] *ਭਟ ਵਹੀ ਪੂਰਬੀ ਦਖਣੀ*,ਫਾਈਲ ਨੰ. 7.

[55] *ਭਟ ਵਹੀ ਮੁਲਤਾਨੀ ਸਿੰਧੀ*।

[56] *ਭਟ ਵਹੀ ਕਰਸਿੰਧੂ ਤੇ ਤਲਉਡਾ*।

[57] *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ*,ਰੁਤ ਤੀਜੀ,ਅੰਸੂ 20 ਤੇ *ਸ਼ਹੀਦ ਬਿਲਾਸ*,ਸੇਵਾ ਸਿੰਘ ਕ੍ਰਿਤ,ਸਫਾ 105.

[58] *ਭਟ ਵਹੀ ਭਾਦਸੋਂ* ਪ੍ਰਗਨਾ ਥਨੇਸਰ।

[59] *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ*,ਰੁਤ ਤੀਜੀ,ਅੰਸੂ 20.

[60] *ਭਟ ਵਹੀ ਤਲਉਡਾ*,ਪ੍ਰਗਨਾ ਜੀਂਦ,ਫਾਈਲ ਨੰ. 3,ਪਤਰਾ 71,ਪੰਜਾਬੀ ਯੂਨੀਵਰਸਿਟੀ,ਪਟਿਆਲਾ।

[61] *ਤਜ਼ਕਿਰਾ ਤੁਲ ਸਲਾਤੀਨ ਚੁਗਤਾ*।

[62] (ੳ)ਕਵਿ ਸੈਨਾਪਤਿ,*ਸ੍ਰੀ ਗੁਰ ਸੋਭਾ*,ਅਧਿ.ਸਤਾਰਵਾਂ,ਛੰਦ 7–19.
(ਅ)ਮੌਲਵੀ ਅਬਦੁਲ ਰਸੂਲ,*ਤਾਰੀਖ ਮੁਅਜਮ ਸ਼ਾਹ ਫਾਰਸੀ*,ਲਿਖਤੀ ਪੰਨੇ 6–9.
(ੲ)ਪੰਜਾਬੀ ਯੂਨੀਵਰਸਿਟੀ,ਪਟਿਆਲਾ,ਫਾਈਲ ਨੰ. 3,6 ਤੇ 7.

[63] *ਭਟ ਵਹੀ ਪੂਰਬੀ ਦਖਣੀ*।

[64] ਭਟ ਵਹੀ ਮੁਲਤਾਨੀ ਸਿੰਧੀ।

[65] ਤਜ਼ ਨਿਜਹ ਤੁਲ ਸਲਾਤੀਨ ਚੁਗਤਾ।

[66] ਮੌਲਵੀ ਅਬਦੁਲ ਰਸੂਲ,*ਤਾਰੀਖ ਮੁਅਜਮ ਸ਼ਾਹ ਫਾਰਸੀ*,ਪੰਨੇ 6–9.

[67] *ਭਟ ਵਹੀ ਪੂਰਬੀ ਦਖਣੀ।*

[68] *ਭਟ ਵਹੀ ਬੂਡਾਣਾ*,ਪ੍ਰਗਨਾ ਮੁਜਫਰਨਗਰ ਯੂ.ਪੀ.।

[69] *ਭਟ ਵਹੀ ਤਲਉਡਾ*,ਪ੍ਰਗਨਾਂ ਜੀਂਦ।

[70] *ਭਟ ਵਹੀ ਤਲਉਡਾ*,ਪ੍ਰਗਨਾ ਜੀਂਦ,ਪੰਜਾਬੀ ਯੂਨੀਵਰਸਿਟੀ,ਪਟਿਆਲਾ,ਫਾਈਲ ਨੰ. 3,ਪੰਨੇ 82,83.

[71] *ਗਿਆਨੀ ਗਰਜਾ ਸਿੰਘ ਦੀ ਇਤਿਹਾਸਕ ਖੋਜ*,(ਸੰਪਾ.) ਗੁਰਮੁਖ ਸਿੰਘ,ਸਿੰਘ ਬਰਦਰਜ਼,ਅੰਮ੍ਰਿਤਸਰ,2010,ਪੰਨਾ 99.

[72] *ਸਿਖ ਇਤਿਹਾਸ ਦੇ ਪ੍ਰਤਖ ਦਰਸ਼ਨ*, (ਸੰਪਾ.) ਰਣਧੀਰ ਸਿੰਘ,ਸ਼੍ਰੋ. ਗੁ. ਪ੍ਰ. ਕ.,ਅੰਮ੍ਰਿਤਸਰ,1957,ਪੰਨਾ 99.

[73] ਉਹੀ ।

[74] ਉਹੀ,ਪੰਨਾ 92.

[75] *ਗਿਆਨੀ ਗਰਜਾ ਸਿੰਘ ਦੀ ਇਤਿਹਾਸਕ ਖੋਜ*,(ਸੰਪਾ.) ਗੁਰਮੁਖ ਸਿੰਘ,ਸਿੰਘ ਬਰਦਰਜ਼,ਅੰਮ੍ਰਿਤਸਰ,2010,ਪੰਨਾ 106.

[76] *ਸਿਖ ਇਤਿਹਾਸ ਦੇ ਪ੍ਰਤਖ ਦਰਸ਼ਨ*,(ਸੰਪਾ.) ਰਣਧੀਰ ਸਿੰਘ,ਸ਼੍ਰੋ. ਗੁ. ਪ੍ਰ. ਕ.,ਅੰਮ੍ਰਿਤਸਰ,1957,ਪੰਨਾ 88.

[77] ਗੋਬਿੰਦ ਸਾਗਰ,ਪਿਆਰਾ ਸਿੰਘ ਪਦਮ,ਕਲਮ ਮੰਦਿਰ,ਲੋਇਰ ਮਾਲ,ਪਟਿਆਲਾ,1967,ਪੰਨਾ 30–1.

[78] *ਗਿਆਨੀ ਗਰਜਾ ਸਿੰਘ ਦੀ ਇਤਿਹਾਸਕ ਖੋਜ*,(ਸੰਪਾ.) ਗੁਰਮੁਖ ਸਿੰਘ,ਸਿੰਘ ਬਰਦਰਜ਼,ਅੰਮ੍ਰਿਤਸਰ,2010,ਪੰਨਾ 107.

[79] ਉਹੀ,ਪੰਨਾ 119.

[80] *ਸਿਖ ਇਤਿਹਾਸ ਦੇ ਪ੍ਰਤਖ ਦਰਸ਼ਨ*, (ਸੰਪਾ.) ਰਣਧੀਰ ਸਿੰਘ,ਸ਼੍ਰੋ. ਗੁ. ਪ੍ਰ. ਕ.,ਅੰਮ੍ਰਿਤਸਰ,1957,ਪੰਨਾ 103.

[81] ਗੋਬਿੰਦ ਸਾਗਰ,ਪਿਆਰਾ ਸਿੰਘ ਪਦਮ,ਕਲਮ ਮੰਦਰ,ਲੋਇਰ ਮਾਲ,ਪਟਿਆਲਾ,1967,ਪੰਨਾ 35.

## ਗੁਰੂ ਨਾਨਕ ਦੇਵ ਮਿਸ਼ਨ ਦੇ ਪ੍ਰਬੰਧ ਅਧੀਨ ਚਲ ਰਹੇ ਟਰੱਸਟਾਂ ਦਾ ਕਾਰਜ-ਖੇਤਰ

### 1. ਅਕਾਲੀ ਫੂਲਾ ਸਿੰਘ ਯਾਦਗਾਰੀ ਟਰੱਸਟ

ਹਰ ਸਾਲ ਗੁਰੂ ਸਾਹਿਬਾਨ, ਸ੍ਰੀ ਗੁਰੂ ਗ੍ਰੰਥ ਸਾਹਿਬ, ਸਿੱਖ ਨੈਤਿਕਤਾ, ਸਿੱਖ ਇਤਿਹਾਸ ਤੇ ਸਿੱਖ ਸਭਿਆਚਾਰ ਬਾਰੇ ਪਿਛਲੇ ਸਾਲ ਵਿਚ ਪ੍ਰਕਾਸ਼ਿਤ ਪੁਸਤਕਾਂ ਵਿੱਚੋਂ ਸਰਬੋਤਮ ਪੁਸਤਕ ਨੂੰ 6100/- ਰੁਪਏ ਦਾ ਇਨਾਮ ਦਿੱਤਾ ਜਾਂਦਾ ਹੈ।

### 2. ਡਾ. ਗੰਡਾ ਸਿੰਘ ਯਾਦਗਾਰੀ ਟਰੱਸਟ

ਵਾਰਸ਼ਕ ਖੋਜ-ਪੱਤਰ ਪ੍ਰਤਿਯੋਗਤਾ ਵਿੱਚ ਪਹਿਲੇ, ਦੂਜੇ ਤੇ ਤੀਜੇ ਸਥਾਨ ਉਪਰ ਆਉਣ ਵਾਲੇ ਖੋਜ-ਪੱਤਰਾਂ ਨੂੰ ਕ੍ਰਮਵਾਰ 3100/-, 2100/- ਅਤੇ 1100/- ਰੁਪਏ ਦੇ ਇਨਾਮ ਦਿੱਤੇ ਜਾਂਦੇ ਹਨ।

### 3. ਮਦਰ ਆਫ਼ ਖਾਲਸਾ ਯਾਦਗਾਰੀ ਟਰੱਸਟ

ਹਰ ਸਾਲ ਕਾਲਜ ਦੇ ਵਿਦਿਆਰਥੀਆਂ ਲਈ ਭਾਰਤ ਪੱਧਰ ਉੱਤੇ ਗੁਰਮਤਿ ਦਾ ਇਮਤਿਹਾਨ ਲੈ ਕੇ ਹਰ ਜ਼ੋਨ ਵਿਚੋਂ ਪ੍ਰਥਮ ਤਿੰਨ ਸਥਾਨ ਪ੍ਰਾਪਤ ਕਰਨ ਵਾਲੇ ਵਿਦਿਆਰਥੀਆਂ ਨੂੰ ਇਨਾਮ ਦਿੱਤੇ ਜਾਂਦੇ ਹਨ। ਇਮਤਿਹਾਨ ਜੇ ਕੋਈ ਹੋਰ ਸੰਸਥਾ ਆਯੋਜਿਤ ਕਰੇ ਤਾਂ ਟਰੱਸਟ ਉਨ੍ਹਾਂ ਦੀ ਮਾਲੀ ਸਹਾਇਤਾ ਕਰਦਾ ਹੈ।

### 4. ਗਿਆਨੀ ਕਰਤਾਰ ਸਿੰਘ ਯਾਦਗਾਰੀ ਟਰੱਸਟ ਅਤੇ ਗਿਆਨੀ ਦਿੱਤ ਸਿੰਘ ਯਾਦਗਾਰੀ ਟਰੱਸਟ

ਵੱਖ-ਵੱਖ ਸਥਾਨਾਂ ਉਪਰ ਕ੍ਰਮਵਾਰ ਵਕਤਾ ਤੇ ਲੇਖਕ ਕਾਰਜਸ਼ਾਲਾ ਲਗਾ ਕੇ ਨੌਜਵਾਨਾਂ ਨੂੰ ਸਿਖਲਾਈ ਦਿੱਤੀ ਜਾਂਦੀ ਹੈ। ਕਿਸੇ ਹੋਰ ਸੰਸਥਾ ਵੱਲੋਂ ਕੀਤੇ ਜਾਂਦੇ ਪ੍ਰਬੰਧ ਵਿੱਚ ਟਰੱਸਟ ਮਾਲੀ ਸਹਾਇਤਾ ਦਿੰਦਾ ਹੈ।

### 5. ਭਗਤ ਲਛਮਣ ਸਿੰਘ ਯਾਦਗਾਰੀ ਟਰੱਸਟ

ਇਸ ਟਰੱਸਟ ਦੇ ਮਾਲੀ ਸਹਿਯੋਗ ਨਾਲ ਕਿਸੇ ਵੀ ਯੋਗ ਗੁਰਮਤਿ ਪ੍ਰਚਾਰ ਸੰਸਥਾ ਦੁਆਰਾ ਵੱਖ-ਵੱਖ ਕਾਲਜਾਂ ਤੇ ਸਕੂਲਾਂ ਵਿੱਚ ਵਿਦਵਾਨਾਂ ਵੱਲੋਂ ਗੁਰਮਤਿ ਜਾਂ ਗੁਰ-ਇਤਿਹਾਸ ਦੇ ਵਿਸ਼ਿਆਂ ਉਤੇ ਭਾਸ਼ਣ ਕਰਵਾਏ ਜਾਂਦੇ ਹਨ।

### 6. ਸ. ਨਰੈਣ ਸਿੰਘ ਯਾਦਗਾਰੀ ਟਰੱਸਟ

ਸਕੂਲ ਦੇ ਵਿਦਿਆਰਥੀਆਂ ਨੂੰ ਵਜ਼ੀਫੇ ਅਤੇ ਗੁਰਮਤਿ ਕਾਲਜ ਦੇ ਵਿਦਿਆਰਥੀਆਂ ਨੂੰ ਇਨਾਮ ਦਿੱਤੇ ਜਾਂਦੇ ਹਨ।